੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈਂ

# HAPPY BASANT PUNCHMI



## ਬਸੰਤ ਪੰਚਮੀ ਮੁਬਾਰਕ । बसंत पंचमी मुबारक

สุขสันต์วันประสูติ พระศาสดา ศรี สัตยคุรุ ราม ซิงห์ มหาราช





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਦੁਆਦਸ ਪੁਰਖ ਹੈ ਆਦਿ ਸੇ, ਸਭਹਨ ਕੇ ਸਿਰਮੌਰ ।
ਸ਼ਕਤ ਅਨੰਤੀ ਆਇ ਹੈਂ, ਆਦਿ ਇਹੈ, ਨਹੀ ਔਰ ॥

ਪ ਤ ਸ਼ ਹੀ ਬਾ ਰ ਵੀਂ



ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਬਾ ਰ੍ਹ ਵੀਂ ਪ ਤ ਸ਼ ਹੀ

ਕੰਜਲਕ ਨੈਣ, ਕੰਬੂ ਗ੍ਰੀਵ, ਕਟਿ ਕੇਹਰ ਕੁੰਚਰ ਗਵਨ ।
ਕਦਲੀ ਕਰੰਗ ਕਪੂਰ ਗਤ ਬਿਨ ਅਕਾਲ ਦੂਜੋ ਕਵਨ ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ









ਸੋ ਸਤਿਗੁਰੂ ਧਨ ਧੰਨੁ, ਜਿਨਿ ਭਰਮ ਗੜੁ ਤੋੜਿਆ

NO. 4
DATE

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਪ੍ਰੇਮ ਜੋੜੀ



ਸੰਤ ਸਿਪਾਹੀ
ਸਚਖੰਡ ਵਾਸੀ ਸਰਦਾਰ ਆਤਮਾ ਸਿੰਘ ਜੀ ਰਈਸ
ਅਤੇ
ਸਚਖੰਡ ਵਾਸੀ ਬੀਬੀ ਲੀਲਾ ਵੰਤੀ ਜੀ

ਸ੍ਰ: ਆਤਮਾ ਸਿੰਘ ਰਾਇ ਬਹਾਦਰ ਦਾ ਪੁੱਤ, ਰਾਵਲਪਿੰਡੀ ਉਸ ਮੇਲਾ ਕਰਵਾਇਆ ਸੀ।
ਸੰਗਤ ਪੁੱਜੀ ਸੀ ਬੇਸ਼ੁਮਾਰ ਓਥੇ ਬੜਾ ਭਾਰੀ ਜਲੂਸ ਸੁਹਾਇਆ ਸੀ।
ਗੁੱਡੀ ਚੜ੍ਹੀ ਆਕਾਸ਼ ਨਾਮਧਾਰੀਆਂ ਦੀ, ਸਿੰਘ ਸਭੀਆਂ ਸਭ ਵੇਖ ਵਿਗਸਾਇਆ ਸੀ।
ਭਾੜਾ ਰੇਲ ਦਾ ਵੀ ਉਹਨੇ ਆਪ ਦਿੱਤਾ, ਦਿਨੇ ਰਾਤ ਲੰਗਰ ਚਲਦਾ ਭਾਇਆ ਸੀ।
(ਸੰਤ ਤੇਜਾ ਸਿੰਘ ਜੀ ਕਵਲ)

ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰ: ਆਤਮਾ ਸਿੰਘ ਰਈਸ ਰਾਵਲਪਿੰਡੀ, ਰਾਇ ਬਹਾਦਰ ਸ੍ਰ: ਬੂਟਾ ਸਿੰਘ ਜੀ ਦੇ ਸਪੁਤ੍ਰ ਸਨ। ਆਪ ਜੀ ਪਹਿਲਾਂ ਤਾਂ ਆਮ ਸਰਦਾਰਾਂ ਵਾਂਙ ਹੀ ਸਨ। ਖਾਣ ਪੀਣ ਦਾ ਕੋਈ ਪਰਹੇਜ਼ ਨਹੀਂ ਸੀ। ਪਰ ਜਦੋਂ ਭਾਗ ਜਾਗੇ ਤਾਂ ਇਨ੍ਹਾਂ ਨੂੰ ਇਕ ਨਾਮਧਾਰੀ ਸਿਖ ਮਾਸਟਰ ਮੋਹਨ ਸਿੰਘ ਜੀ "ਧੌਣ ਭੰਨ" ਦੀ ਸੰਗਤ ਨਸੀਬ ਹੋਈ। ਇਕ ਵੇਰ ਇਹ ਦੋਵੇਂ ਨੌਜੁਆਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਲਈ ਲਾਹੌਰ ਗਏ। ਉੱਥੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਨੰਦ ਕਾਰਜ ਦਾ ਸਮਾਗਮ ਸੀ।

ਸ੍ਰ: ਆਤਮਾ ਸਿੰਘ ਜੀ ਨੇ ਇਕ ਚਾਂਦੀ ਦੀ ਤਸ਼ਤਰੀ ਵਿਚ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਸੋਹੇ ਦੀਆਂ ਤਿੰਨ ਸਬੀ ਦੀਆਂ ਤਿੱਲੇਦਾਰ ਜੁੱਤੀਆਂ ਰਖਕੇ ਉਪਰ ਸੁਹਣਾ ਰੁਮਾਲ ਦੇ ਕੇ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀਆਂ। ਸ੍ਰੀ ਸਤਿਗੁਰੂ ਜੀ ਨੇ ਉੱਚਾ ਸੁਹਣਾ ਜਵਾਨ ਵੇਖ ਕੇ ਮਾਸਟਰ ਜੀ ਕੋਲੋਂ ਪੁਛਿਆ ਕਿ ਇਹ ਸਿਖ ਕਉਣ ਹੈ? ਮਾਸਟਰ ਜੀ ਨੇ ਦਸਿਆ ਕਿ ਇਹ ਰਾਵਲਪਿੰਡੀ ਦੇ ਰਾਏ ਬਹਾਦਰ ਸ੍ਰ: ਬੂਟਾ ਸਿੰਘ ਜੀ ਦਾ ਲੜਕਾ ਹੈ। ਆਪ ਜੀ ਦਾ ਜਸ ਸੁਣ ਕੇ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ ਹੈ। ਸੱਚੇ ਪਾਤਸ਼ਾਹ ਜੀ ਨੇ ਫਿਰ ਪੁਛਿਆ ਕਿ ਇਸ ਨੇ ਭਜਨ ਪੁਛਿਆ ਹੋਇਆ ਹੈ ਕਿ ਨਹੀਂ? ਮਾਸਟਰ ਜੀ ਨੇ ਅਰਜ਼ ਕੀਤੀ ਕਿ ਗ੍ਰੀਬ ਨਿਵਾਜ਼ ਇਸ ਨੇ ਭਜਨ ਤੇ ਹਾਲੀ ਤਕ ਨਹੀਂ ਪੁਛਿਆ। ਸ੍ਰੀ ਸਤਿਗੁਰੂ ਜੀ ਨੇ ਸੰਤ ਭਗਤ ਸਿੰਘ ਜੀ ਵਲ ਇਸ਼ਾਰਾ ਕਰ ਕੇ ਸ੍ਰ: ਜੀ ਨੂੰ ਭਜਨ ਦਿਵਾ ਦਿੱਤਾ।

ਸਰਦਾਰ ਜੀ ਤੇ ਐਸੀ ਕ੍ਰਿਪਾ ਹੋਈ ਕਿ ਆਪਣੀ ਸੁਪਤਨੀ ਬੀਬੀ ਲੀਲਾਵੰਤੀ ਜੀ ਸਹਿਤ ਸਾਧ ਸੰਗਤ ਦੀ ਸੇਵਾ ਕਰਨ ਲਗ ਪਏ। ਸਾਧਾਂ ਸੰਤਾਂ ਦੇ ਜਥੇ ਇਨ੍ਹਾਂ ਦੇ ਘਰ ਆਉਣ ਜਾਣ ਲਗ ਪਏ।

ਅਥਵਾ **ਰੰਗੁ ਲਾਗਾ ਅਤਿ ਲਾਲ ਦੇਵ**

ਹੌਲੀ ਹੌਲੀ ਐਸੀ ਕ੍ਰਿਪਾ ਹੋਈ ਕਿ ਸ੍ਰ: ਜੀ ਦੀ ਅਰਜ਼ ਪ੍ਰਵਾਨ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਸੰਮਤ ੧੯੭੮ (ਸੰਨ ਈਸਵੀ 1922) ਦੇ ਹੋਲੇ ਦਾ ਮੇਲਾ ਰਾਵਲਪਿੰਡੀ ਕੀਤਾ। ਇਸ ਮੇਲੇ ਤੇ ਪਜਣ ਵਾਸਤੇ ਸਾਧ ਸੰਗਤ ਜੋਗ ਰੇਲ ਦਾ ਕਰਾਇਆ ਵੀ ਸ੍ਰ: ਜੀ ਨੇ ਆਪਣੇ ਜ਼ੁੰਮੇ ਕੀਤਾ ਹੋਇਆ ਸੀ। ਸ੍ਰ: ਜੀ ਵਲੋਂ ਇਸ ਮੇਲੇ ਦੇ ਭੋਗ ਵਾਲੇ ਦਿਨ 300 ਪਾਠਾਂ ਦੇ ਭੋਗ ਪਾਏ ਗਏ ਸਨ

ਸ੍ਰ: ਆਤਮਾ ਸਿੰਘ ਰਾਏ ਬਹਾਦਰ ਦਾ ਪੁੱਤ, ਰਾਵਲਪਿੰਡੀ ਉਸ ਮੇਲਾ ਕਰਵਾਇਆ ਸੀ।
ਸੰਗਤ ਪੁੱਜੀ ਸੀ ਬੇਸ਼ੁਮਾਰ ਓਥੇ, ਬੜਾ ਭਾਰੀ ਜਲੂਸ ਸੁਹਾਇਆ ਸੀ।
ਗੁੱਡੀ ਚੜ੍ਹੀ ਆਕਾਸ਼ ਨਾਮਧਾਰੀਆਂ ਦੀ, ਸਿੰਘ ਸਭੀਆਂ, ਸਭ ਵੇਖ ਵਿਗਸਾਇਆ ਸੀ।
ਭਾੜਾ ਰੇਲ ਦਾ ਵੀ ਉਹਨੇ ਆਪ ਦਿੱਤਾ, ਦਿਨੇ ਰਾਤ ਲੰਗਰ ਚਲਦਾ ਭਾਇਆ ਸੀ
(ਸੰਤ ਤੇਜਾ ਸਿੰਘ ਜੀ ਕੰਦਲ)

ਸਰਦਾਰ ਜੀ ਦੀ ਇਕ ਭਰਜਾਈ ਦਾ ਨਾਮ ਬੀਬੀ ਬਸੰਤ ਕੌਰ ਸੀ। ਇਹ ਬੀਬੀ ਜੀ ਸ੍ਰੀ ਗ੍ਰੰਥ ਜੀ ਨੂੰ ਗੁਰੂ ਮੰਨਦੇ ਸਨ। ਕਿਸੇ ਸਾਧੂ, ਸੰਤ ਦੇ ਚਰਨਾਂ ਤੇ ਆਪ ਨਮਸਕਾਰ

ਕਰਨੀ ਤਾਂ ਇਕ ਪਾਸੇ ਰਹੀ ਸਗੋਂ ਇਹ ਬੀਬੀ ਜੀ ਅਪਣੇ ਦਿਓਰ ਅਤੇ ਦਰਾਣੀ ਨੂੰ ਵੀ ਕਿਸੇ ਸਾਧੂ ਸੰਤ ਨੂੰ ਨਮਸਕਾਰ ਕਰਨ ਤੇ ਗਿਲਾਨੀ ਕਰਦੇ ਸਨ। ਇਨ੍ਹਾਂ ਨੂੰ ਅਪਣੇ ਦਿਓਰ ਅਤੇ ਭਰਜਾਈ ਦਾ ਨਾਮਧਾਰੀ ਬਣ ਜਾਣਾ ਪਸੰਦ ਨਹੀਂ ਸੀ ਇਹ ਬੀਬੀ ਜੀ ਅਪਣੇ ਦਿਓਰ ਅਤੇ ਦਰਾਣੀ ਨੂੰ ਸਾਧੂ ਸੰਤਾਂ ਦੀ ਸੇਵਾ ਕਰਦਿਆਂ ਵੇਖ ਕੇ ਬੜਾ ਖਿਝਦੇ ਸਨ ਅਤੇ ਚਾਹੁੰਦੇ ਸਨ ਕਿ ਕਿਸੇ ਤਰਾਂ ਦਿਓਰ ਨੂੰ ਇਨ੍ਹਾਂ ਕੰਮਾਂ ਤੋਂ ਹਟਕਾਇਆ ਜਾਏ

ਇਕ ਦਿਨ ਮੌਕਾ ਵੇਖ ਕੇ ਅਪਣੇ ਦਿਓਰ ਨਾਲ ਗੱਲਾਂ ਬਾਤਾਂ ਕਰਦਿਆਂ ਦੇਹਧਾਰੀ ਗੁਰੂ ਅਤੇ ਗ੍ਰੰਥ ਗੁਰੂ ਦੇ ਬਾਰੇ ਬਹਿਸ ਸ਼ੁਰੂ ਕਰ ਦਿੱਤੀ

ਬੀਬੀ ਬਸੰਤ ਕੌਰ ਜੀ : ਸਰਦਾਰ ਜੀ, ਪਹਿਲਾਂ ਤਾਂ ਤੁਸੀਂ ਸਾਡੇ ਵਾਂਗੂ ਅੰਡੇ, ਮੱਛੀ ਕੁਕੱੜ ਬਕਰੇ ਆਦਿ ਦਾ ਮਾਸ ਬੜੇ ਮਜ਼ੇ ਨਾਲ ਖਾਂਦੇ ਹੁੰਦੇ ਸਓ। ਹੁਣ ਕੀ ਹੋ ਗਿਆ ਹੈ? ਹੁਣ ਖਾਣ ਦੀ ਗਲ ਤਾਂ ਇਕ ਪਾਸੇ ਰਹੀ ਸਗੋਂ ਮਾਸ ਵੇਖਣਾ ਅਥਵਾ ਮਾਸ ਨੂੰ ਹੱਥ ਲਾਉਣ ਵੀ ਪਸੰਦ ਨਹੀਂ ਕਰਦੇ। ਕੀ ਮਾਸ ਪਹਿਲਾਂ ਅੰਮ੍ਰਿਤ ਹੁੰਦਾ ਸੀ ਅਤੇ ਹੁਣ ਬਿਖ ਹੋ ਗਿਆ ਹੈ?

ਸਰਦਾਰ ਆਤਮਾ ਸਿੰਘ ਜੀ (ਸਰਦਾਰ ਜੀ) : ਭਰਜਾਈ ਜੀ, ਅੰਞਾਣ ਪੁਣੇ ਵਿਚ ਕਈ ਗਲਤੀਆਂ ਹੋ ਜਾਂਦੀਆਂ ਹਨ ਪਰ ਜਦੋਂ ਮਨੁਖ ਨੂੰ ਅਸਲੀਅਤ ਦਾ ਪਤਾ ਲਗ ਜਾਏ ਤਾਂ ਫਿਰ ਉਹ ਗਲਤੀ ਨਹੀਂ ਕਰਦਾ।

ਬੀਬੀ ਬਸੰਤ ਕੌਰ : ਹਾਲੀ ਥੋੜੇ ਦਿਨਾਂ ਦੀ ਗਲ ਹੈ ਕਿ ਤੁਸੀਂ ਅਪਣੇ ਰਿਸ਼ਤੇਦਾਰਾਂ ਵਿਚ ਬਹਿ ਕੇ ਮਾਸ ਖਾਂਦੇ ਹੁੰਦੇ ਸਉ। ਉਦੋਂ ਵੀ ਤੁਸੀਂ ਚੰਗੇ ਸਮਝਦਾਰ ਜਵਾਨ ਸਉ। ਜੇ 20-22 ਸਾਲਾਂ ਦਾ ਜਵਾਨ ਅੰਞਾਣ ਮੰਨ ਵੀ ਲਈਏ ਤਾਂ ਫਿਰ ਕੀ ਤੁਹਾਡਾ ਅੰਞਾਣ ਪੁਣਾ ਥੋੜੇ ਦਿਨਾਂ ਵਿਚ ਹੀ ਖਤਮ ਹੋ ਗਿਆ ਹੈ?

ਸਰਦਾਰ ਜੀ : ਭਰਜਾਈ ਜੀ : ਮੇਰੇ ਅੰਞਾਣ ਪੁਣੇ ਦਾ ਭਾਵ ਅਗਿਆਨਤਾ ਹੈ। ਅਗਿਆਨਤਾ ਵਿਚ ਆਦਮੀ ਖਾਣ ਜੋਗ ਅਤੇ ਨ ਖਾਣ ਜੋਗ ਚੀਜ਼ਾਂ ਦੀ ਵੀਚਾਰ ਨਹੀਂ ਕਰਦਾ। ਜਦੋਂ ਕਿਸੇ ਮਨੁਖ ਦੇ ਭਾਗ ਜਾਗਦੇ ਹਨ ਤਾਂ ਇਸ ਨੂੰ ਕੋਈ ਪੂਰਾ ਗੁਰੂ ਮਿਲ ਜਾਂਦਾ ਹੈ। ਪੂਰੇ ਗੁਰੂ ਦੀ ਸੰਗਤ ਕਰਨ ਨਾਲ ਅਗਿਆਨਤਾ ਦੂਰ ਹੋ ਜਾਂਦੀ ਹੈ ਅਤੇ ਇਸ ਨੂੰ ਗਿਆਨ ਹੋ ਜਾਂਦਾ ਹੈ ਤਾਂਹੀ ਤੇ ਗੁਰੂ ਸਾਹਿਬ ਜੀ ਲਿਖਦੇ ਹਨ

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

ਅਥਵਾ

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ**
**ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ**

ਬੀਬੀ ਬਲਜੀਤ ਕੌਰ :

ਦੂਜੀਆਂ ਗਲਾਂ ਤਾਂ ਪਿਛੋਂ ਕਰਾਂਗੀ । ਮੈਨੂੰ ਪਹਿਲਾਂ ਇਹ ਦਸੋ ਕਿ ਮਾਸ ਬਾਰੇ ਕੀ ਗਿਆਨ ਹੋਇਆ ਹੈ । ਮਾਸ ਖਾਣ ਵਿਚ ਕੀ ਹਰਜ ਹੈ ? ਅਤੇ ਨ ਖਾਣ ਦਾ ਕੀ ਲਾਭ ਹੈ ?

ਸਰਦਾਰ ਜੀ : ਭਰਜਾਈ ਜੀ, ਤੁਸੀ ਜਾਣਦੇ ਹੋ ਕਿ ਇਹ ਮਨੁਖ ਜਨਮ ਬੜੇ ਉਚੇ ਭਾਗਾਂ ਨਾਲ ਮਿਲਦਾ ਹੈ । ਮਨੁਖ ਨੂੰ ਇਸ ਜੀਵਨ ਵਿਚ ਇਕ ਸਚੇ ਮਾਰਗ ਦੀ ਤਲਾਸ਼ ਕਰਨੀ ਚਾਹੀਦੀ ਹੈ । ਮਨੁਖ ਨੂੰ ਐਸੀਆਂ ਚੀਜਾਂ ਤੋਂ ਪਰਹੇਜ਼ ਕਰਨ ਚਾਹੀਦਾ ਜਿਨ੍ਹਾਂ ਦੇ ਖਾਣ ਨਾਲ ਮਨ ਵਿਚ ਵਿਸ਼ੇ ਵਿਕਾਰ ਪੈਦਾ ਹੋਣ

**ਬਾਬਾ ਹੋਰੁ ਖਾਣਾ ਖੁਸੀ ਖੁਆਰੁ**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ**

ਅਤੇ ਐਸਾ ਆਹਾਰ ਖਾਣਾ ਚਾਹੀਦਾ ਜਿਦ੍ਹੇ ਖਾਣ ਨਾਲ ਮਨ ਅਤੇ ਆਤਮਾ ਸੁਧ ਹੋਣ । ਆਪ ਜੀ ਜਾਣਦੇ ਹੀ ਹੋ ਕਿ **ਜੈਸਾ ਖਾਈਏ ਅੰਨ ਤੈਸਾ ਹੋਏ ਮਨ**

ਭਾਵ ਜੇ ਸੁਧ ਖਾਣਾ ਖਾਵਾਂਗੇ ਤਾਂ ਮਨ ਸੁਧ ਹੋਵੇਗਾ ਅਤੇ ਜੇ ਅਸੁਧ ਖਾਣਾ ਖਾਵਾਂਗੇ ਤੇ ਮਨ ਵੀ ਅਸੁਧ ਹੀ ਹੋਵੇਗਾ । ਆਪ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕਰਦੇ ਹੋ ਤੁਸਾਂ ਜਰੂਰ ਇਹ ਪੜ੍ਹਿਆ ਹੋਵੇਗਾ

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ**

ਭਰਜਾਈ ਜੀ, ਜਿਸ ਲਹੂ ਦੇ ਲਗਣ ਨਾਲ ਕਪੜਾ ਵੀ ਗੰਦਾ ਹੋ ਜਾਂਦਾ ਹੈ ਉਸ ਲਹੂ ਨੂੰ ਪੀਣ ਨਾਲ ਮਨ ਕਿਵੇਂ ਨਿਰਮਲ ਰਹਿ ਸਕਦਾ ਹੈ ? ਹੋਰ ਸੁਣੋ ਤੁਸੀ ਜਾਣਦੇ ਹੀ ਹੋ ਕਿ ਜਦੋਂ ਮਨੁਖ ਮਰ ਜਾਂਦਾ ਹੈ ਤਾਂ ਅਸੀ ਝਟ ਉਸਦਾ ਸਸਕਾਰ ਕਰਨ ਲਈ ਉਸ ਮੁਰਦੇ ਸਰੀਰ ਨੂੰ ਸ਼ਮਸ਼ਾਨ ਭੂਮੀ ਅਥਵਾ ਕਬਰਸਤਾਨ ਲੈ ਜਾਂਦੇ ਹਨ । ਉਸ ਮੁਰਦੇ ਸਰੀਰ ਨੂੰ ਘਰ ਵਿਚ ਰਖਣਾ ਪਸੰਦ ਨਹੀਂ ਕਰਦੇ । ਮਨੁਖ ਜਨਮ ਨੂੰ ਸਰਬ ਸਰੇਸ਼ਟ ਮੰਨਿਆ ਜਾਂਦਾ ਹੈ ਜਦ ਸਰਬ ਸਰੇਸ਼ਟ ਮਨੁਖ ਦੇ ਮੁਰਦੇ ਸਰੀਰ ਨੂੰ ਘਰ ਵਿਚ ਰਖਣਾ ਪਸੰਦ ਨਹੀਂ ਕਰਦੇ ਤਾਂ ਬਕਰੇ, ਸੂਰ ਮੁਰਗੇ ਆਦਿ ਮੁਰਦੇ ਸਰੀਰ ਨੂੰ ਅਪਣੇ ਪੇਟ ਵਿਚ ਰਖਣਾ ਕਿਧਰ ਦੀ ਸਿਆਣਪ ਹੈ ? ਜਾਰਜ ਬਰਨਾਰਡ ਸ਼ਾਹ ਲਿਖਦਾ ਹੈ ਕਿ :-

**"ਮੇਰਾ ਪੇਟ ਕਬਰਸਤਾਨ ਤੇ ਨਹੀਂ ਜਿਥੇ ਮੈਂ ਮੁਰਦੇ ਪਾਈ ਜਾਵਾਂ "**

ਭਰਜਾਈ ਜੀ, ਹੋਰ ਸੁਣੋ, ਮਾਸ ਜ਼ਰੂਰ ਕਿਸੇ ਜੀਵ ਦੀ ਹੱਤਿਆ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ । ਜੀਵ ਦੀ ਹੱਤਿਆ ਕਰ ਕੇ ਮਾਸ ਖਾ ਕੇ ਭਾਵੇਂ ਅਸੀ ਕਿੰਨੀ

ਵੀ ਤੀਰਥ-ਯਾਤਰਾ ਕਰੀਏ ਉਹ ਸੱਚੀ ਦਰਗਾਹ ਵਿਚ ਪ੍ਰਵਾਨ ਨਹੀਂ ਸਗੋ ਇਸ ਦੇ ਉਲਟ ਜੀਆਂ ਤੇ ਦਇਆ ਕਰਨ ਵਾਲੇ ਨੂੰ ਘਰ ਬੈਠਿਆਂ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਪੁੰਨ ਮਿਲ ਜਾਂਦਾ ਹੈ। ਇਹ ਮੈਂ ਆਪ ਨਹੀ ਕਹਿੰਦਾ ਇਹ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ**

ਭਰਜਾਈ ਜੀ, ਗੁਰੂ ਸਾਹਿਬ ਜੀ ਤਾਂ ਇਕ ਥਾਂ ਇਸ ਤਰਾਂ ਵੀ ਲਿਖਦੇ ਹਨ ਕਿ ਸੱਚੀ ਦਰਗਾਹ ਵਿਚ ਮਾਸ (ਮੁਰਦਾਰ) ਖਾਣ ਵਾਲੇ ਦੀ ਹਾਮੀ ਤਾਂ ਉਸ ਦਾ ਗੁਰੂ ਜਾਂ ਪੀਰ ਵੀ ਨਹੀ ਭਰਦਾ, ਭਾਵ ਸੱਚੀ ਦਰਗਾਹ ਵਿਚ ਮਾਸ ਖਾਣ ਵਾਲੇ ਦੀ ਸਹਾਇਤਾ ਕੋਈ ਵੀ ਨਹੀ ਕਰਦਾ ਉਸ ਦੇ ਗੁਰੂ ਵਲੋਂ ਵੀ ਕੋਰਾ ਜਵਾਬ ਮਿਲਦਾ ਹੈ ਕਿਉਂ ਜੋ

**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ।**

ਭਰਜਾਈ ਜੀ, ਤੁਸੀ ਸ੍ਰੀ ਆਸਾ ਦੀ ਵਾਰ ਵਿਚ ਇਹ ਪੜ੍ਹਦੇ ਹੀ ਹੋਵੋਗੇ

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ**

ਜਾਂ **ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ**

ਅਤੇ ਅਗੋ "**ਸੱਚਾ ਸਾਹਿਬ ਨਿਆਉਂ ਸੱਚ**" ਹੁੰਦਾ ਹੈ ਤਾਂ ਮਾਸ ਖਾਣ ਵਾਲਿਆਂ ਦਾ ਅਤੇ ਕਸਾਈਆਂ ਦਾ ਕੀ ਹਾਲ ਹੋਵੇਗਾ ਜਦੋਂ ਕਿ ਕਸਾਈਆਂ ਹਥੋਂ ਮਰਦੀ ਹੋਈ ਇਕ ਬੱਕਰੀ ਇਸ ਤਰਾਂ ਕਹਿੰਦੀ ਹੈ

**ਬਿਨਉ ਕਰੇਂਦੀ ਬੱਕਰੀ ਪੁੱਤ ਅਸਾਡੇ ਕੀਚਨ ਖੱਸੀ**
**ਅੱਕ ਧਤੂਰਾ ਖਾਧਿਆਂ ਕੁਹਿ ਕੁਹਿ ਖੱਲ ਉਖੱਲ ਵਿਣੱਸੀ**
**ਮਾਸ ਖਾਨ ਗਲ ਵੱਢ ਕੇ ਹਾਲ ਤਿਨਾੜਾ ਕਉਣ ਹੋਵੱਸੀ**

ਅਤੇ ਫਿਰ ਉਸ ਦੇ ਫਲਾਂ ਨੂੰ ਸਵੀਕਾਰ ਕੀਤਾ

NO. 9

DATE

ਐ ਇਨਸਾਨ, ਜਹਾਨ ਤੇ ਆਕੇ, ਨਾ ਕਰ ਅਤਿਆਚਾਰੀ ।
ਦਇਆ, ਧਰਮ ਨੂੰ ਧਾਰਨ ਕਰਕੇ ਹੋ ਜਾ ਸਦ-ਆਚਾਰੀ ।
ਮਨ, ਬਚ, ਕਰਮ ਦੀ ਛਡਕੇ ਹਿੰਸਾ ਜੀਵਨ ਨੂੰ ਉਚਿਆ ਲੈ ।
ਪਾਕਿ ਆਤਮਾ ਰਖਣ ਦੀ ਖਾਤਰ ਬਣ ਤੂੰ ਸ਼ਾਕਾਹਾਰੀ ।

ਸੰਤ ਆਤਮਾ ਸਿੰਘ ਜੀ
"ਮਨਖੜ੍ਹੀ"



## ਸ੍ਰੀ ਸਤਿਗੁਰੂ ਨਾਨਕ ਦੇਵ ਜੀ

ਨੇ ਰਾਖਸ਼ਾਂ ਦੇ ਰਾਜੇ ਦੇਵ ਲੂਤ ਨੂੰ ਪਹਿਲਾਂ ਮਾਸ ਖਾਣਾ ਛੁਡਾਇਆ

ਅਤੇ ਫਿਰ ਉਸ ਦੇ ਫਲਾਂ ਨੂੰ ਸਵੀਕਾਰ ਕੀਤਾ

NO. ..................

DATE ..................

ਐ ਇਨਸਾਨ, ਜਹਾਨ ਤੇ ਆ ਕੇ, ਨਾ ਕਰ ਅਤਿਆਚਾਰੀ ।
ਦਇਆ ਧਰਮ ਨੂੰ ਧਾਰਨ ਕਰਕੇ ਹੋ ਜਾ ਸਦ-ਆਚਾਰੀ ।
ਮਨ ਬਚ ਕਰਮ ਦੀ ਛਡਕੇ ਹਿੰਸਾ ਜੀਵਨ ਨੂੰ ਉਚਿਆ ਲੈ ।
ਪਾਕਿ ਆਤਮਾ ਰਖਣ ਦੀ ਖਾਤਰ ਬਣ ਤੂੰ ਸ਼ਾਕਾਹਾਰੀ ।

ਸੰਤ ਆਤਮਾ ਸਿੰਘ ਜੀ
"ਧਨਖੜਵੀ"



# ਸ੍ਰੀ ਸਤਿਗੁਰੂ ਨਾਨਕ ਦੇਵ ਜੀ

ਨੇ ਰਾਖਸ਼ਾਂ ਦੇ ਰਾਜੇ ਦੇਵ ਲੂਤ ਨੂੰ ਪਹਿਲਾਂ ਮਾਸ ਖਾਣ ਛੁਡਾਇਆ

ਅਤੇ ਫਿਰ ਉਸ ਦੇ ਫਲਾਂ ਨੂੰ ਸਵੀਕਾਰ ਕੀਤਾ

ਭਰਜਾਈ ਜੀ, ਮੈਂ ਇਤਿਹਾਸ ਪੜ੍ਹ ਕੇ ਵੇਖਿਆ ਹੈ

ਕਿ ਕਿਸੇ ਗੁਰੂ ਸਾਹਿਬ ਜੀ ਨੇ ਵੀ ਮਾਸ ਖਾਣ ਦੀ ਆਗਿਆ ਨਹੀਂ ਦਿੱਤੀ
ਮਨੁੱਖਾਂ ਦੀ ਗਲ ਤਾਂ ਵਖਰੀ ਰਹੀ ਉਹ ਤਾਂ ਰਾਖਸ਼ਾਂ ਨੂੰ ਵੀ ਮਾਸ ਤਿਆਗਣ
ਦਾ ਉਪਦੇਸ਼ ਦਿੰਦੇ ਹਨ। ਤੁਸੀਂ ਹੈਰਾਨ ਹੋਵੋਗੇ ਕਿ ਸ੍ਰੀ ਗੁਰੂ ਨਾਨਕ
ਦੇਵ ਜੀ ਨੇ ਤਾਂ ਮਾਸ ਖਾਣ ਵਾਲੇ ਦਾ ਫਲ ਪਰਸ਼ਾਦ ਵੀ ਸਵੀਕਾਰ
ਨਹੀਂ ਸੀ ਕੀਤਾ। ਦੇਵਲੂਤ ਦੀ ਸਾਖੀ ਪੜ੍ਹ ਕੇ ਵੇਖੋ ਕਿ ਜਦੋਂ ਰਾਖਸ਼ ਦੇਵ
ਲੂਤ ਨੇ ਅਪਣੀ ਭੁਲ ਬਖਸ਼ਵਾਈ ਤਾਂ ਜੰਗਲ ਦੇ ਕਈ ਫਲ ਮੇਵੇ
ਹਾਜਰ ਕੀਤੇ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ :-

ਕਰਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ
ਸਰਧਾ ਪੂਰਨ ਕੀਜੀਐ, ਸੁਨ ਸ੍ਰੀ ਗੁਰੂ ਅਲਾਇ

ਦੇਵਲੂਤ ਦੀ ਬੇਨਤੀ ਸੁਣ ਕੇ ਸ੍ਰੀ
ਸਤਿਗੁਰੂ ਨਾਨਕ ਦੇਵ ਜੀ ਨੇ ਦੇਵ ਲੂਤ ਨੂੰ ਸਮਝਾਂਦਿਆਂ ਸ਼ੁਭ ਉਪਦੇਸ਼ ਦਿਤਾ ਕਿ ਪਹਿਲਾਂ
ਤੂੰ ਮਾਸ ਖਾਣਾ ਛੱਡ ਫਿਰ ਅਸੀਂ ਤੇਰਾ ਲਿਆਂਦਾ ਹੋਇਆ ਪਰਸ਼ਾਦ ਸਵੀਕਾਰ ਕਰਾਂਗੇ

ਨਾਨਕ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਿਆ :

ਸ਼ੁਭ ਉਪਦੇਸ਼ ਜੋ ਇਹੋ ਹਮਾਰਾ ਅਸਨ ਕਰੈ ਤਬ ਅੰਗੀਕਾਰਾ।
ਸੋ ਨਹਿ ਤੁਮਰੋ ਖਾਇ ਕਦਾਪੀ ਹੋ ਸਭ ਜੀਵਨ ਕੋ ਸੰਤਾਪੀ।
-----
[ਮਾਸ] ਪ੍ਰਥਮ ਤਜਹੁ ਆਮਖ ਕੋ ਖਾਨਾ, ਕਰਹੈਂ ਜਾਤ ਹਿਤ ਜੀਵਨ ਹਾਨ।

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਖਸ਼ਾਂ ਦੇ ਰਾਜੇ ਦੇਵਲੂਤ ਨੂੰ ਪਹਿਲਾਂ ਮਾਸ
ਖਾਣਾ ਛੁਡਾਇਆ ਅਤੇ ਫਿਰ ਉਸ ਦੇ ਫਲਾਂ ਨੂੰ ਸਵੀਕਾਰ ਕੀਤਾ।
ਭਰਜਾਈ ਜੀ ਹੋਰ ਸੁਣੋ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਕ ਸਿਖ ਸ਼ੀਹਾਂ ਉੱਪਲ
ਸੀ, ਉਹ ਅਪਣੇ ਲੜਕੇ ਦੀਆਂ ਰੀਤਾਂ ਲਈ ਇਕ ਸੌ (100) ਬਕਰੇ ਮਾਰਨ
ਵਾਸਤੇ ਲੈ ਜਾ ਰਿਹਾ ਸੀ। ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਬਕਰੇ ਮਾਰਨ ਤੋਂ
ਵਰਜਿਆ ਅਤੇ ਕੁਝ ਇਸ ਤਰ੍ਹਾਂ ਦਾ ਉਪਦੇਸ਼ ਦਿੱਤਾ

**ਜਿਨ ਕੇ ਹੇਤ ਅਘ ਕਰਮ ਕਮਾਇ**

**ਤਹਾਂ ਨ ਰੰਚਕ ਹੋਇ ਸਹਾਇ**

( ਸ੍ਰੀ ਸੂਰਜ ਪ੍ਰਕਾਸ਼ )

ਬੀਬੀ ਬਸੰਤ ਕੌਰ : ਸਰਦਾਰ ਜੀ, ਪਿਛਲਿਆਂ ਗੁਰੂ ਸਾਹਿਬਾਨ ਜੀ ਦੀਆਂ ਗਲਾਂ ਛਡੋ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸ਼ਿਕਾਰ ਵੀ ਖੇਡਦੇ ਸਨ ਅਤੇ ਲੜਾਈਆਂ ਵੀ ਲੜਦੇ ਸਨ। ਕੀ ਲੜਾਈਆਂ ਵਿਚ ਜੀਵ ਹੱਤਿਆ ਨਹੀਂ ਹੁੰਦੀ? ਨਾਲੇ ਸਾਨੂੰ ਸਿਖਾਂ ਨੂੰ

**ਗੁਰਸਿਖ ਮੀਤ ਚਲਹੁ ਗੁਰ ਚਾਲੀ**

ਅਨੁਸਾਰ ਉਨ੍ਹਾਂ ਦੇ ਨਕਸ਼ੇ ਕਦਮ ਤੇ ਚਲਣਾ ਹੀ ਸੋਭਦਾ ਹੈ

ਸਰਦਾਰ ਜੀ : ਭਰਜਾਈ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬ ਸ਼ਕਤੀਮਾਨ, ਸਮਰੱਥ ਸਨ। ਜੇ ਉਹ ਕਿਸੇ ਜੀਵ ਨੂੰ ਮਾਰਦੇ ਸਨ ਤਾਂ ਉਹ ਅਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਜਿਵਾ ਵੀ ਸਕਦੇ ਸਨ। ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਵਾਰ ਸ਼ਿਕਾਰ ਕਰ ਕੇ ਬੜੇ ਜਾਨਵਰ ਮਾਰ ਕੇ ਲਿਆਏ ਸਨ। ਪੰਡਿਤ ਕੇਸੋ ਦਾਸ ਨੇ ਕਿਹਾ ਸੀ ਕਿ ਗੁਰੂ ਜੀ ਇਸ ਸਮੇ ਜੀਵ ਹੱਤਿਆ ਜਾਇਜ਼ ਨਹੀ, ਸ੍ਰੀ ਸਤਿਗੁਰੂ ਜੀ ਨੇ ਉਸੇ ਵਕਤ ਸਾਰਿਆਂ ਜਾਨਵਰਾਂ ਦੀਆਂ ਰਸੀਆਂ ਖੁਲਵਾ ਕੇ ਹੁਕਮ ਕੀਤਾ, ਜਾਹ, ਭਜ ਜਾਹ। ਹੁਕਮ ਹੁੰਦਿਆਂ ਹੀ ਸਾਰੇ ਮਰੇ ਹੋਏ ਜੀਵ ਜੀ ਉਠੇ, ਭੱਜਣ ਵਾਲੇ ਜੀਵ ਭੱਜ ਗਏ ਅਤੇ ਉੱਡਣ ਵਾਲੇ ਉੱਡ ਗਏ। ਭਰਜਾਈ ਜੀ ਜੇ ਅਸੀਂ ਗੁਰੂ ਜੀ ਦੀ ਰੀਸ ਕਰਦਿਆਂ ਸ਼ਿਕਾਰ ਖੇਡਦੇ ਹਾਂ ਜਾਂ ਜੀਵ ਮਾਰਦੇ ਹਾਂ ਕੀ ਅਸੀਂ ਗੁਰੂ ਜੀ ਦੀ ਰੀਸ ਕਰਦਿਆਂ ਮਰੇ ਹੋਏ ਜੀਵਾਂ ਨੂੰ ਜਿਵਾ ਵੀ ਸਕਦੇ ਹਾਂ ਕਿ ਨਹੀ? ਜੇ ਜਿਵਾ ਨਹੀ ਸਕਦੇ ਤਾਂ ਫਿਰ

**ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ**
**ਸੇ ਕੂੜਿਆਰ ਕੂੜੇ ਝੜਿ ਪੜੀਐ**

ਵਾਲੀ ਹੀ ਗਲ ਸਾਡੇ ਤੇ ਲਾਗੂ ਹੋਵੇਗੀ

ਭਰਜਾਈ ਜੀ, ਮਾਸ ਖਾਣ ਵਾਲੇ ਇਹ ਦਲੀਲ ਦਿੰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਸ ਖਾਣਾ ਮਨਾਹ ਨਹੀਂ ਕੀਤਾ। ਆਪ ਸਿਆਣੇ ਹੋ, ਜ਼ਰਾ ਸੋਚੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ, ਹਰ ਤਰਾਂ ਸਮਰਥ, ਧਰਮ ਦੇ ਰਖਿਅਕ, ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਅਪਣੇ ਸਿਖਾਂ ਨੂੰ ਨਿਰਦੋਸ਼ ਜਾਨਵਰਾਂ ਨੂੰ ਮਾਰਨ ਦੀ ਆਗਿਆ ਕਿਵੇਂ ਦੇ ਸਕਦੇ ਸਨ? ਉਨ੍ਹਾਂ ਦਾ ਫੁਰਮਾਨ ਸੀ (ਹੈ) ਕਿ ਦੁਸ਼ਟਾਂ ਦਾ ਨਾਸ਼ ਕਰੋ, ਗਊ ਗਰੀਬ ਨੂੰ ਸਤਾਉਣ ਅਥਵਾ ਮਾਰਨ ਵਾਲੇ ਦਾ ਨਾਸ਼ ਕਰੋ ਜਿਵੇਂ ਕਿ ਆਪ ਜੀ ਲਿਖਦੇ ਹਨ

**ਅਸੁਰ ਪਾਪੀਅਨ ਮਾਰ ਦੇਵਹੁ ਉਡਾਈ**

ਸ੍ਰੀ ਗੁਰੂ ਜੀ ਦੀ ਭਾਵਨਾ ਉਨ੍ਹਾਂ ਦੀ ਇਸ ਬਾਣੀ ਤੋਂ ਸਾਫ
ਜ਼ਾਹਰ ਹੈ

ਯਹੀ ਦੇਹਿ ਆਗਿਆ ਤੁਰਕ ਕੋ ਖਪਾਊਂ (?)

ਪਹੀ ਦੇਹਿ ਘਰ ਮੋਹਿ ਸਤਿਗੁਰ ਧਿਆਊਂ
ਅਮੁਰ ਜੀਤ ਕਰ ਧਰਮ ਨਉਬਤ ਬਜਾਊਂ
ਮਿਟਹਿ ਸਭ ਜਗ ਸਿਉਂ ਤੁਰਕਨ ਦੁੰਦ ਸੋਰਾ
ਬਚਹਿ ਸੰਤ ਸੇਵਕ, ਖਪਹਿ ਦੁਸਟ ਚੋਰਾ
ਸਭੈ ਸ੍ਰਿਸਟਿ ਪਰਜਾ ਸੁਖੀ ਹੋਇ ਬਿਰਾਜੈ
ਮਿਟੈ ਦੂਖ ਸੰਤਾਪ, ਆਨੰਦ ਗਾਜੈ
ਨ ਛਾਡਉਂ ਕਹੂੰ ਅਸੁਰਨ ਨਿਸਾਨੀ
ਚਲੈ ਸਭ ਜਗਤ ਮਹਿ ਧਰਮ ਕੀ ਕਹਾਨੀ!

ਆਪ ਵੀਚਾਰ ਕਰੋ ਕਿ ਜਿਹੜੇ ਗੁਰੂ ਸਾਹਿਬ ਜੀ, ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ ਮੰਗਦੇ ਹਨ ਅਥਵਾ ਸਭੈ ਸ੍ਰਿਸਟਿ ਪਰਜਾ ਸੁਖੀ ਹੋਇ ਬਿਰਾਜੈ ਦੇ ਚਾਹਵਾਨ ਹਨ, ਉਹ ਗੁਰੂ ਸਾਹਿਬ ਜੀ ਕਿਵੇਂ ਜਾਨਵਰਾਂ ਨੂੰ ਮਾਰਨ ਦੀ ਆਗਿਆ ਦੇ ਸਕਦੇ ਹਨ ?

ਭਰਜਾਈ ਜੀ, ਹੋਰ ਤਾਂ ਹੋਰ ਅਜ ਵੀ ਕਿਸੇ ਇਤਹਾਸਕ ਗੁਰਦਵਾਰੇ ਵਿਚ ਲੰਗਰ ਵਿਚ ਮਾਸ ਨਹੀਂ ਬਣਾਇਆ ਜਾਂਦਾ। ਸ੍ਰੀ ਹਜ਼ੂਰ ਸਾਹਿਬ ਗੁਰਦੁਆਰੇ ਵਿਚ ਵੀ ਮਾਸ ਨਹੀਂ ਬਣਾਇਆ ਜਾਂਦਾ। ਇਥੋਂ ਦੇ ਇਕ ਹੌੜ ਗੁੰਥੀ ਦੀ ਕਥਾ ਹੈ ਉਹ ਲੰਗਰ ਵਿਚੋਂ ਪਰਸ਼ਾਦਾ ਇਸ ਲਈ ਨਹੀਂ ਸੀ ਛਕਦਾ ਕਿ ਲੰਗਰ ਵਿਚ ਕਈ ਮਾਸ ਖਾਣ ਵਾਲੇ ਸਿਖ ਆ ਲਗਦੇ ਸਨ। ਉਹ ਗ੍ਰੰਥੀ ਉਸ ਲੰਗਰ ਨੂੰ ਵੀ ਪਵਿੱਤ੍ਰ ਨਹੀਂ ਸੀ ਸਮਝਦਾ ਜਿੱਥੇ ਮਾਸ ਖਾਣ ਵਾਲੇ ਹੱਥ ਲਾ ਦੇਣ, ਉਹ ਗ੍ਰੰਥੀ ਆਪਣੇ ਵਾਸਤੇ ਆਪ ਵਖਰਾ ਲੰਗਰ ਬਣਾਇਆ ਕਰਦਾ ਸੀ

ਭਰਜਾਈ ਜੀ, ਜੇ ਤੁਹਾਨੂੰ ਪਿਛਲੇ ਗੁਰੂ ਸਾਹਿਬਾਨ ਜੀ ਦੀਆਂ ਸਾਖੀਆਂ ਤੇ ਇਤਬਾਰ ਨਹੀਂ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਪਣੇ ਹਸਤ ਕੰਵਲਾਂ ਨਾਲ ਲਿਖਿਆ ਹੋਇਆ ਰਹਿਤ ਨਾਮਾ ਪੜ੍ਹ ਕੇ ਵੇਖ ਲਓ

ਉਸ ਹਸਤ ਕੰਵਲ ਨਾਲ ਲਿਖੇ ਹੋਏ ਰਹਿਤ ਨਾਮੇ ਦੀ
ਨਕਲ "ਨਾਮਧਾਰੀ ਨਿਤ ਨੇਮ" ਗੁਟਕੇ ਵਿਚ ਛਪੀ ਹੋਈ ਹੈ । ਇਸ ਰਹਿਤ ਨਾਮੇ
ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਫ ਲਿਖਿਆ ਹੈ

## ਦਾਰੂ ਮਾਸ ਨਹੀ ਖਾਣਾ ਪੀਣਾ

ਬੀਬੀ ਬਸੰਤ ਕੌਰ ਅਪਣੇ ਦਿਉਰ ਦੀਆਂ ਮਾਸ ਨ ਖਾਣ ਦੀਆਂ ਦਲੀਲਾਂ ਪਹਿਲਾਂ ਤਾਂ
ਚੁਪ ਚਾਪ ਸੁਣਦੀ ਰਹੀ ਪਰ ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸੁਣਿਆ ਤਾਂ ਇਕਦਮ

ਬੋਲ ਉਠੀ :- ਸਰਦਾਰ ਜੀ, ਜੇ ਮਾਸ ਖਾਣ ਨਾਲ ਜੀਆਂ ਦਾ ਘਾਤ ਹੁੰਦਾ ਹੈ ਤਾਂ
ਸਬਜੀਆਂ, ਫਲ, ਅੰਨ ਖਾਣ ਨਾਲ ਵੀ ਤਾਂ ਜੀਆਂ ਦਾ ਘਾਤ ਹੁੰਦਾ ਹੀ ਹੈ
ਉਨ੍ਹਾਂ ਵਿਚ ਵੀ ਤਾਂ ਜੀਵ ਹਨ

## ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ

ਅਤੇ ਫਿਰ

## ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ

ਇਹ ਸੁਣ ਕੇ ਸਰਦਾਰ ਜੀ ਅਚੰਭੇ ਰਹਿ ਗਏ ਕਿ ਭਰਜਾਈ ਉਸੇ ਬਾਣੀ ਵਿਚੋਂ ਪ੍ਰਮਾਣ ਦੇ ਕੇ
ਮਾਸ ਖਾਣ ਦਾ ਪੱਖ ਕਰ ਰਹੀ ਹੈ ਜਿਸ ਬਾਣੀ ਵਿਚ ਥਾਂ ਥਾਂ ਤੇ ਜੀਵਾਂ ਨੂੰ ਮਾਰਨਾ ਪਾਪ
ਦਸਿਆ ਹੈ । ਖੈਰ ਭਰਜਾਈ ਦੀ ਸ਼ੰਕਾ ਨਵਿਰਤੀ ਵਾਸਤੇ ਸਰਦਾਰ ਜੀ ਨੇ ਕਹਿਆ :-
ਭਰਜਾਈ ਜੀ, ਇਹ ਠੀਕ ਹੈ ਕਿ ਅੰਨ ਦੇ ਹਰ ਦਾਣੇ ਵਿਚ ਜੀਵ ਹੈ, ਸਬਜੀਆਂ
ਫਲਾਂ ਵਿਚ ਜੀਵ ਹਨ ਪਰ ਇਹ ਜੀਵ ਅਪ੍ਰਤੱਖ ਹਨ ਜੋ ਦੇਖੇ ਨਹੀਂ ਜਾਂਦੇ ।

**ਜੀਆ ਕਾ ਆਹਾਰ ਜੀਅ** ਅਨੁਸਾਰ ਜੋ ਵੀ ਆਹਾਰ ਅਸੀਂ ਖਾਂਦੇ
ਹਨ ਉਨ੍ਹਾਂ ਵਿਚ ਜੀਵ ਹਨ ਪਰ ਪਰਮਾਤਮਾਂ ਵਲੋਂ ਜੋ ਜੋ ਆਹਾਰ ਮਨੁਖ ਵਾਸਤੇ
ਨੀਅਤ ਕੀਤਾ ਗਿਆ ਹੈ ਉਹ ਹੀ ਇਸ ਵਾਸਤੇ ਜੋਗ ਹੈ

## ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ

ਬੀਬੀ ਬਸੰਤ ਕੌਰ :- ਸਰਦਾਰ ਜੀ, ਤੁਸੀ ਵੀ ਭੋਲੀਆਂ ਗਲਾਂ ਕਰਦੇ ਹੋ । ਕੀ ਜੀਵਾਂ
ਉਤੇ ਸਾਈਨ ਬੋਰਡ ਲੱਗੇ ਹੋਏ ਹਨ ਕਿ ਇਹ ਮਨੁਖ ਦੇ ਖਾਣ ਜੋਗ ਹਨ
ਅਤੇ ਇਹ ਖਾਣ ਜੋਗ ਨਹੀਂ । ਜੇ ਲਿਖਿਆ ਹੋਇਆ ਨਹੀਂ ਤਾਂ
ਸਾਨੂੰ ਕਿਸ ਤਰ੍ਹਾਂ ਪਤਾ ਲਗੇ ਗਾ ?

ਸਰਦਾਰ ਜੀ : ਭਰਜਾਈ ਜੀ, ਇਹ ਸਿਖਿਆ ਤਾਂ ਸਤਿਗੁਰੂ ਜੀ ਕੋਲੋਂ ਮਿਲਦੀ ਹੈ
ਜਿਹੜੇ ਲਿਖਦੇ ਅਥਵਾ ਦਸਦੇ ਹਨ

# ਅਸੰਖ ਮਲੇਛ ਮਲੁ ਭਖਿ ਖਾਹਿ ਅਤੇ ਅਸੰਖ ਗਲ ਵਢ ਹਤਿਆ ਕਮਾਹਿ

ਹੋਰ ਭਰਜਾਈ ਜੀ, ਕਸਾਈ ਦੇ ਹਥੋਂ ਕਤਲ ਕੀਤੇ ਜਾ ਰਹੇ ਜੀਵ ਦੀ ਚੂੰ ਚੂੰ ਮੈਂ ਮੈਂ ਆਦਿ ਚਿਲਾਹਟ ਹੀ ਕਸਾਈ ਨੂੰ ਦਇਆ ਕਰਨ ਵਾਸਤੇ ਅਪੀਲ ਕਰਦੀ ਹੈ। ਪਰ ਕਸਾਈ ਇਹ ਜਾਣ ਕੇ ਵੀ ਤਰਸ ਨਹੀਂ ਕਰਦਾ ਅਤੇ ਉਸ ਨੂੰ ਮਾਰ ਦਿੰਦਾ ਹੈ। ਤੁਸੀਂ ਆਪ ਹੀ ਦਸੋ ਕਿ ਜਦੋਂ ਮਰਨ ਵਾਲੇ ਜੀਵ ਅਪਣੀਆਂ ਬੋਲੀਆਂ ਵਿਚ ਰੋਂਦੇ ਕੁਰਲਾਂਦੇ ਹਨ ਤਾਂ ਫਿਰ ਹੋਰ ਕਿਸ ਤਰ੍ਹਾਂ ਦੱਸਣ?

ਬੀਬੀ ਬਸੰਤ ਕੌਰ :- ਸਰਦਾਰ ਜੀ, ਇਹ ਗਲ ਤਾਂ ਤੁਹਾਡੀ ਠੀਕ ਹੈ ਕਿ ਕਤਲ ਹੋਣ ਵਾਲੇ ਜੀਵ ਬੜੇ ਤੜਫਦੇ ਹਨ। ਸ਼ਾਇਦ ਅਪਣੀਆਂ ਬੋਲੀਆਂ ਵਿਚ ਕਸਾਈ ਨੂੰ ਉਨ੍ਹਾਂ ਨੂੰ ਨ ਮਾਰਨ ਦੀ ਅਪੀਲ ਕਰਦੇ ਹੋਣ। ਸੱਚ ਮੁੱਚ ਉਨ੍ਹਾਂ ਨੂੰ ਬੇਰਹਿਮੀ ਨਾਲ ਮਾਰਦਿਆਂ ਵੇਖਿਆ ਨਹੀਂ ਜਾਂਦਾ।

ਸਰਦਾਰ ਜੀ :- ਬੱਸ, ਭਰਜਾਈ ਜੀ, ਜੇ ਸੱਚ ਮੁੱਚ ਹੀ ਤੁਸੀਂ ਮਰਦੇ ਜੀਵ ਨੂੰ ਵੇਖ ਨਹੀਂ ਸਕਦੇ ਅਤੇ ਤੁਹਾਨੂੰ ਮਹਿਸੂਸ ਹੁੰਦਾ ਹੈ ਕਿ ਉਹਦੀ ਚਿਲਾਹਟ ਰਹਿਮ ਵਾਸਤੇ ਇਕ ਅਪੀਲ ਹੈ ਅਤੇ ਉਸ ਤੇ ਤਰਸ ਕਰਦਿਆਂ ਮਾਰਨਾ ਨਹੀਂ ਚਾਹੀਦਾ ਤਾਂ ਫਿਰ ਜਰੂਰੀ ਹੀ ਹੈ ਕਿ ਮਾਸ ਨਹੀਂ ਖਾਣਾ ਚਾਹੀਦਾ। ਜੇ ਮਾਸ ਖਾਣ ਵਾਲੇ ਹੀ ਨ ਹੋਣ ਤਾਂ ਕਸਾਈ ਵੀ ਜੀਵ ਹੱਤਿਆ ਨ ਕਰਨਗੇ ਕਿਉਂ ਜੋ ਜਿਸ ਚੀਜ਼ ਦੀ ਮੰਗ ਹੀ ਨ ਹੋਵੇ ਤਾਂ ਫਿਰ ਉਸ ਚੀਜ਼ ਨੂੰ ਬਾਜਾਰ ਵਿਚ ਲਿਆਉਣ ਦਾ ਕੀ ਲਾਭ?

ਬੀਬੀ ਬਸੰਤ ਕੌਰ :- ਸਰਦਾਰ ਜੀ ਮੇਰੀ ਇਕ ਹੋਰ ਸ਼ੰਕਾ ਨਵਿਰਤ ਕਰੋ। ਜੇ ਦੁੱਧ ਪੀਣ ਵਿਚ ਕੋਈ ਹਰਜ ਨਹੀ ਤਾਂ ਫਿਰ ਅੰਡੇ ਖਾਣ ਵਿਚ ਕੀ ਹਰਜ ਹੈ? ਦੁੱਧ ਵੀ ਜਾਨਵਰਾਂ ਕੋਲੋਂ ਪ੍ਰਾਪਤ ਹੁੰਦਾ ਹੈ ਅਤੇ ਅੰਡੇ ਵੀ ਜਾਨਵਰਾਂ ਦੇ ਹੁੰਦੇ ਹਨ

ਸਰਦਾਰ ਜੀ : ਤੁਸੀਂ ਆਪ ਜਾਣਦੇ ਹੀ ਹੋ ਕਿ ਦੁੱਧ ਕਿਸੇ ਜਾਨਵਰ ਨੂੰ ਮਾਰ ਕੇ ਤੇ ਨਹੀਂ ਪ੍ਰਾਪਤ ਹੁੰਦਾ ਜਦ ਕਿ ਅੰਡਾ ਕਿਸੇ ਜੀਵ ਨੂੰ ਜਨਮ ਲੈਣ ਤੋਂ ਪਹਿਲਾਂ ਹੀ ਖਤਮ ਕਰਨ ਦੇ ਸਮਾਨ ਹੈ

ਭਰਜਾਈ ਜੀ ਸਿਖ ਧਰਮ ਤੋਂ ਬਿਨਾ ਦੂਜੇ ਧਰਮਾਂ ਦੇ ਵੀਚਾਰ ਵੀ ਸੁਣ ਲਉ :

ਮਨੂੰ ਸਿਮ੍ਰਤੀ ਵਿਚ ਲਿਖਿਆ ਹੈ : ਜੋ ਪੁਰਸ਼ (ਪੁਰਖ) ਦੂਜੇ ਦੇ ਮਾਸ ਤੋਂ ਆਪਣਾ ਮਾਸ ਵਧਾਉਣ ਦੀ ਇੱਛਾ ਕਰਦਾ ਹੈ ਉਸ ਤੋਂ ਵਧ ਕੇ ਦੂਸਰਾ ਕੋਈ ਪਾਪੀ ਨਹੀਂ

ਜਿਸ ਤਰ੍ਹਾਂ ਅਸੀਂ ਆਪਣੇ ਬੱਚਿਆਂ ਦੀ ਤਕਲੀਫ ਵੇਖਕੇ ਬਿਹਬਲ ਹੋ ਜਾਂਦੇ ਹਾਂ ਇਸੇ ਤਰ੍ਹਾਂ ਦੂਜੇ ਪਸ਼ੂ ਪੰਛੀ ਵੀ ਆਪਣੇ ਬੱਚਿਆਂ ਦੀ ਤਕਲੀਫ ਵੇਖਕੇ ਬਿਹਬਲ ਹੋ ਜਾਂਦੇ ਹਨ ਕਿਉਂ ਜੋ ਕੁਰਾਨ ਵਿਚ ਇਸ ਤਰ੍ਹਾਂ ਲਿਖਿਆ ਹੈ ਕਿ :-

ਇਸ ਧਰਤੀ ਤੇ ਕੋਈ ਵੀ ਪਸ਼ੂ ਪੰਛੀ ਅਜਿਹਾ ਨਹੀ ਜੋ ਤੁਹਾਡੇ ਸਮਾਨ ਆਪਣੇ ਪ੍ਰਾਣਾਂ ਨੂੰ ਪਿਆਰ ਨ ਕਰਦਾ ਹੋਵੇ।

ਸ੍ਰੀ ਚਾਣਕਜ ਜੀ ਇਸ ਤਰਾਂ ਲਿਖਦੇ ਹਨ
ਮਾਸ ਖਾਣਾ, ਸ਼ਰਾਬ ਪੀਣਾ, ਜਿਸ ਵਿਚ ਅਜੇਹੇ ਔਗੁਣ ਹੋਣ ਉਹ ਮਨੁਖ ਦੇ ਰੂਪ ਵਿਚ ਪਸ਼ੂ ਹੈ ਤੇ ਪ੍ਰਿਥਵੀ ਤੇ ਬੋਝ ਹੈ।

ਮਹਾਤਮਾ ਗਾਂਧੀ ਜੀ ਜਿਹੜੇ ਕੇ 'ਰਾਸ਼ਟ੍ਰ ਪਿਤਾ ਜੀ ਦੇ ਨਾਮ ਨਾਲ ਸਤਿਕਾਰੇ ਜਾਂਦੇ ਹਨ ਉਹ ਲਿਖਦੇ ਹਨ " ਮੇਰਾ ਧਾਰਮਕ ਵਿਸ਼ਵਾਸ ਇਹੀ ਹੈ ਕਿ ਮਨੁਖ ਮਾਸ ਅੰਡੇ ਨ ਖਾਵੇ "

ਮਹਾਤਮਾ ਟਾਲਸਟਾਏ ਜੀ ਲਿਖਦੇ ਹਨ : ਮਾਸ ਖਾਣ ਨਾਲ ਮਨੁਖ ਦੀ ਪਸ਼ੂ ਬਿਰਤੀ ਵਧਦੀ ਹੈ .. ਮਾਸ ਖਾਕੇ ਸਦਾਚਾਰੀ ਬਣਨਾ ਅਸੰਭਵ ਹੈ

ਸੁਆਮੀ ਵਿਵੇਕਾ ਨੰਦ ਜੀ ਦੇ ਵਿਚਾਰ ਹਨ : ਸਾਨੂੰ ਉਸ ਭੋਜਨ ਦੀ ਵਰਤੋਂ ਕਰਨੀ ਚਾਹੀਦੀ ਹੈ ਜੋ ਸਾਨੂੰ ਸਤ ਤੇ ਪਵਿਤ੍ਰ ਮਨ ਦੇਵੇ, ਹਾਥੀ ਆਦਿ ਵਡੇ ਜਾਨਵਰ ਸ਼ਾਂਤ ਮਿਲਣਗੇ, ਸ਼ੇਰ ਅਤੇ ਚੀਤੇ ਵਲ ਜਾਓਗੇ ਉਹ ਓਨੇ ਹੀ ਅਸ਼ਾਂਤ ਮਿਲਣਗੇ। ਇਹ ਅੰਤਰ ਆਹਾਰ ਦੇ ਵਖਰੇਵੇਂ ਕਾਰਨ ਹੀ ਹੈ

ਸ੍ਰੀ ਫਿਰਦੋਸੀ ਜੀ ਲਿਖਦੇ ਹਨ : ਨਾ ਤਾਂ ਪਸ਼ੂਆਂ ਨੂੰ ਖਾਣਾ ਤੇ ਨਾ ਉਹਨਾਂ ਦਾ ਸ਼ਿਕਾਰ ਕਰਨਾ ਹੀ ਸਾਡਾ ਨੇਕ ਧਰਮ ਹੈ

ਭਰਜਾਈ ਜੀ, ਜਿਥੇ ਧਰਮ ਮਾਸ ਖਾਣ ਦੀ ਆਗਿਆ ਨਹੀਂ ਦਿੰਦਾ ਉਥੇ ਸਿਆਣੇ ਡਾਕਟਰ ਵੀ ਮਾਸ ਖਾਣ ਦੀ ਮਨਾਹੀ ਕਰਦੇ ਹਨ। ਉਹ ਦਸਦੇ ਹਨ ਕਿ ਮਾਸ ਖਾਣ ਨਾਲ ਕਈ ਬੀਮਾਰੀਆਂ ਲਗ ਜਾਂਦੀਆਂ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਫਲ, ਸਬਜੀਆਂ ਖਾਣ ਨਾਲ ਸਿਹਤ ਠੀਕ ਰਹਿੰਦੀ ਹੈ

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਹਾਡੀਆਂ ਸਾਰੀਆਂ ਗਲਾਂ ਸੱਚੀਆਂ ਹਨ। ਪਰ ਖਿਮਾ ਕਰਨੀ ਕਿ ਜਿਸ ਗਲ ਵਾਸਤੇ ਮੈਂ ਤੁਹਾਨੂੰ ਇਥੇ ਬੈਠਾਇਆ ਸੀ ਉਹ ਗਲ ਤਾਂ ਮੈਂ ਕੀਤੀ ਹੀ ਨਹੀਂ

ਸਰਦਾਰ ਜੀ : ਭਰਜਾਈ ਜੀ, ਉਹ ਗਲ ਕਿਹੜੀ ਹੈ ? ਬੇਸ਼ਕ ਬੇਝਿਝਕ ਹੋਕੇ ਕਹੋ,

ਬੀਬੀ ਬਸੰਤ ਕੌਰ : ਸਰਦਾਰ ਜੀ, ਪਹਿਲਾਂ ਤਾਂ ਮੈਨੂੰ ਕਿਸੇ ਦਸਿਆ ਸੀ ਪਰ ਮੈਂ ਇਤਬਾਰ ਨਹੀਂ ਸਾਂ ਕਰਦੀ ਪਰ ਅਜ ਆਪ ਜੀ ਦੀਆਂ ਗਲਾਂ ਸੁਣ ਕੇ ਕੁਝ ਸ਼ਕ ਪਿਆ ਹੈ ਕਿ ਤੁਸੀਂ ਦੋਵੇਂ ਜੀਅ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਗੋਂ ਹਜਰੋ ਦੇ ਬਾਬੇ ਬਾਲਕ ਸਿੰਘ ਨੂੰ ਗਿਆਰਵਾਂ ਗੁਰੂ ਅਤੇ ਪਿੰਡ ਭੈਣੀ ਦੇ ਬਾਬੇ ਰਾਮ ਸਿੰਘ ਨੂੰ ਬਾਰ੍ਹਵਾਂ ਗੁਰੂ ਮੰਨਦੇ ਹੋ। ਇਸਤੋਂ ਅਗੇ ਬਾਬੇ ਹਰੀ ਸਿੰਘ ਅਤੇ ਉਸਤੋਂ ਅਗੇ ਬਾਬੇ ਪਰਤਾਪ ਸਿੰਘ ਨੂੰ ਗੁਰੂ ਮੰਨਦੇ ਹੋ। ਸਰਦਾਰ ਜੀ, ਸਚੋ ਸਚ ਦਸੋ ਕਿ ਇਹ ਸੱਚ ਹੈ ਜਾਂ ਅਫਵਾਹ ਹੀ ਹੈ ?

ਸਰਦਾਰ ਜੀ : ਭਰਜਾਈ ਜੀ, ਮੈਨੂੰ ਝੂਠ ਬੋਲਣ ਦੀ ਕੀ ਲੋੜ ਹੈ ? ਮੈਂ ਡੰਕੇ ਦੀ ਚੋਟ ਵਜਾ ਕੇ ਆਖਦਾ ਹਾਂ ਕਿ ਮੈਂ ਹਾਜ਼ਰ ਹਜ਼ੂਰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮੰਨਦਾ ਹਾਂ। ਮੈਨੂੰ ਕੀ ਲੋੜ ਹੈ ਕਿ ਮੈਂ ਇਹ ਗਲ ਛੁਪਾ ਕੇ ਰਖਾਂ

## ਜੋ ਗੁਰੂ ਗੋਪੇ ਆਪਣਾ ਸੋ ਭਲਾ ਨਾਹੀ

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਹਾਨੂੰ ਪਤਾ ਹੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਖੇ ੬-੭ ਅਕਤੂਬਰ ਸੰਨ ੧੭੦੮ (ਸੰਮਤ ੧੭੬੫) ਦੀ ਵਿਚਕਾਰਲੀ ਰਾਤ ਨੂੰ ਚਿਖਾ ਵਿਚ ਪਰਵੇਸ਼ ਕਰਕੇ ਜੋਤੀ ਜੋਤ ਸਮਾਏ ਸਨ ਅਤੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਜੀ ਨੇ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਿੱਤੀ ਸੀ ਅਤੇ ਇਹ ਹੁਕਮ ਕੀਤਾ ਸੀ :

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਦੀ ਦੇਹ ।
ਜਾ ਕਾ ਹਿਰਦਾ ਸ਼ੁੱਧ ਹੈ ਖੋਜ ਸ਼ਬਦ ਮੈਂ ਲੇਹ ।

ਸਰਦਾਰ ਜੀ, ਅਖੀਰਲੀ ਤੁਕ ਕਿਤਲੇ ਇਸ ਤਰਾਂ ਵੀ ਲਿਖੀ ਹੋਈ ਹੈ

ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ ।

ਅਤੇ ਕਿਤਲੇ ਇਸ ਤਰਾਂ ਵੀ ਲਿਖੀ ਹੋਈ ਹੈ

ਜੋ ਸਿਖ ਮੁਹਿ ਮਿਲਬੋ ਚਹੈ ਖੋਜ ਇਸੀ ਮੇ ਲੇਹ ।

ਸਰਦਾਰ ਜੀ : ਭਰਜਾਈ ਜੀ, ਤੁਹਾਨੂੰ ਪਤਾ ਹੈ ਕਿ ਇਹ ਦੋਹਰੇ ਕਿਸ ਦੇ ਲਿਖੇ ਹੋਏ ਹਨ ?

ਬੀਬੀ ਬਸੰਤ ਕੌਰ : ਵਾਹ! ਸਰਦਾਰ ਜੀ, ਤੁਹਾਡੇ ਭਾਣੇ ਮੈਂ ਬਿਲਕੁਲ ਬੁੱਧੂ ਹਾਂ । ਮੈਨੂੰ ਇੰਨਾ ਵੀ ਨਹੀ ਪਤਾ ? ਇਹ ਦੋਹਰੇ ਕਲਗੀ ਵਾਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਉਚਾਰੇ ਹੋਏ ਹਨ। ਹੋਰ ਕੋਈ ਇੰਨੀ ਹਿੰਮਤ ਕਉਣ ਕਰ ਸਕਦਾ ਹੈ? ਨਾਲੇ ਜਿਦੇ ਕੋਲ ਗੁਰਿਆਈ ਹੋਣੀ ਸੀ ਉਨ੍ਹੇ ਹੀ ਅਗੋਂ ਗੁਰ ਗੱਦੀ ਦੇਣ ਬਾਰੇ ਕਹਿਣ ਸੀ ਨ । ਧੰਨ ਹਨ ਕਲਗੀ ਵਾਲੇ ਪਾਤਸ਼ਾਹ ਜਿਹੜੇ ਸਾਨੂੰ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਜੀ ਦੇ ਲੜ ਲਾ ਗਏ ਹਨ ।

ਸਰਦਾਰ ਜੀ : ਸ੍ਰੀ ਗੁਰੂ ਜੀ ਤਾਂ ਸਦਾ ਹੀ ਧੰਨ ਹਨ । ਭਰਜਾਈ ਜੀ ਖਿਮਾ ਕਰਨੀ, ਤੁਹਾਨੂੰ ਪਤਾ ਹੈ ਕਿ ਇਹ ਦੋਹਰੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਕਿੰਨਵੇਂ ਪੰਨੇ ਤੇ ਲਿਖੇ ਹੋਏ ਹਨ ?

ਬੀਬੀ ਬਸੰਤ ਕੌਰ : ਮੈਨੂੰ ਇੰਨਾ ਥੋੜਾ ਪਤਾ ਹੈ, ਮੈਂ ਤਾਂ ਸ੍ਰੀ ਦਸਮ ਗ੍ਰੰਥ ਜੀ ਦਾ ਕਦੇ ਪਾਠ ਵੀ ਨਹੀਂ ਕੀਤਾ, ਪਰ ਕਿਤੈ ਨ ਕਿਤੈ ਤਾਂ ਜਰੂਰ ਹੀ ਲਿਖੇ ਹੋਣਗੇ । ਸਰਦਾਰ ਜੀ ਤੁਸੀਂ ਤਾਂ ਭੋਲੀਆਂ ਗਲਾਂ ਕਰਦੇ ਹੋ । ਜੇ ਨਾ ਵੀ ਲਿਖੇ ਹੋਣ ਤਾਂ ਇਸ ਵਿਚ ਕੀ ਹਰਜ ਏ ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਬਾਣੀ ਥੋੜੀ ਹੀ ਸ੍ਰੀ ਦਸਮ ਗ੍ਰੰਥ ਵਿਚ ਲਿਖੀ ਗਈ ਸੀ, ਜਿੰਨੀ ਕੁ ਬਾਣੀ ਲਿਖਾਰੀ ਨੂੰ ਮਿਲੀ ਸੀ ਉਸਨੇ ਲਿਖ ਦਿੱਤੀ, ਬਾਕੀ ਦੀ ਬਾਣੀ ਦਾ ਉਸਨੂੰ ਕੀ ਪਤਾ ਹੋਵੇ ? ਲਿਖਾਰੀ ਨੂੰ ਸ਼ਾਇਦ ਇਨ੍ਹਾਂ ਦੋਹਰਿਆਂ ਦਾ ਵੀ ਪਤਾ ਨ ਲਗਾ ਹੋਵੇ ।

ਸਰਦਾਰ ਜੀ : ਭਰਜਾਈ ਜੀ ਗੁੱਸਾ ਨਾ ਮਨਾਉਣਾ, ਮੈਂ ਸਿਰਫ
ਤੁਹਾਡੀ ਜਾਣਕਾਰੀ ਲਈ ਦਸਦਾ ਹਾਂ ਕਿ ਇਹ ਦੋਹਰੇ ਸ੍ਰੀ ਗੁਰੂ ਗੋਬਿੰਦ ਸਿੰਘ
ਜੀ ਦੇ ਉਚਾਰੇ ਹੋਏ ਨਹੀਂ ਹਨ ਅਤੇ ਨਾ ਹੀ ਅੰਗਰੇਜ਼ਾਂ ਦੇ ਪੰਜਾਬ
ਵਿਚ ਰਾਜ ਕਾਇਮ ਹੋਣ ਤੋਂ ਪਹਿਲਾਂ ਪੜ੍ਹੇ ਜਾਂਦੇ ਸਨ

ਬੀਬੀ ਬਸੰਤ ਕੌਰ : ਹੈਂ ! ਸਰਦਾਰ ਜੀ, ਇਹ ਕੀ ਆਖਿਆ ਜੇ ? ਕੀ, ਇਹ ਦੋਹਰੇ ਬਾਜਾਂ
ਵਾਲੇ ਸ੍ਰੀ ਗੁਰ ਗੋਬਿੰਦ ਸਿੰਘ ਜੀ ਦੇ ਉਚਾਰੇ ਹੋਏ ਨਹੀ ਹਨ ?
ਜੇ ਗੁਰੂ ਸਾਹਿਬ ਜੀ ਦੇ ਉਚਾਰੇ ਹੋਏ ਨਹੀ ਹਨ ਤਾਂ ਫਿਰ ਕਿਸ ਨੇ ਲਿਖੇ ਹਨ ?
ਅਤੇ ਕਿਉਂ ਲਿਖੇ ਹਨ ?
ਮੈਨੂੰ ਅ ਜ ਸਾਰੀ ਗਲ ਖੋਲ ਕੇ ਦਸੋ
ਨਾਲੇ ਜੇ ਭੁਖ ਜਾਂ ਤ੍ਰੇਹ ਲਗੀ ਹੋਈ ਹੈ ਤਾਂ ਦਸੋ ਮੈਂ ਚਾਹ ਜਾਂ ਫਲ ਫਰੂਟ
ਲੈ ਆਉਂਦੀ ਹਾਂ

ਸਰਦਾਰ ਜੀ : ਭਰਜਾਈ ਜੀ, ਤੁਸੀਂ ਮੇਰਾ ਫਿਕਰ ਨ ਕਰੋ, ਸਿਰਫ ਏਨੀ ਖੇਚਲ
ਕਰੋ ਕਿ ਮੇਰੀ ਗਲ ਜਰਾ ਧਿਆਨ ਅਤੇ ਧੀਰਜ ਨਾਲ ਸੁਣੋ ।
ਇਹ ਤਾਂ ਤੁਹਾਨੂੰ ਪਤਾ ਹੀ ਹੈ ਨ ਕਿ ਅੰਗਰੇਜ਼ ਬੜੇ ਚਾਲ ਬਾਜ਼ ਹਨ, ਇਨ੍ਹਾਂ
ਦੀ ਪਾਲਸੀ ਪਾੜੋ ਤੇ ਰਾਜ ਕਰੋ ਹੈ (Divide and Rule) । ਇਸੇ ਨੀਤੀ
(Policy) ਅਨੁਸਾਰ ਇਨ੍ਹਾਂ ਨੇ ਸਿਖਾਂ ਨੂੰ ਪਾੜ ਕੇ ਮੁਦਕੀ ਦੀ ਲੜਾਈ
ਜਿੱਤੀ ਸੀ ਅਤੇ ਪੰਜਾਬ ਤੇ ਕਬਜਾ ਕਰ ਲਿਆ ਸੀ । ਪੰਜਾਬ ਤੇ ਕਬਜ਼ਾ
ਕਰਨ ਪਿਛੋਂ ਅਪਣਾ ਪੰਜਾਬ ਤੇ ਦਾਇਮੀ ਕਬਜ਼ਾ ਰਖਣ ਵਾਸਤੇ ਸਿਖਾਂ
ਨੂੰ ਹੋਰ ਪਾੜਿਆ । ਵਡੇ ਵਡੇ ਸਰਦਾਰਾਂ ਨੂੰ ਧਮਕਾ ਕੇ, ਡਰਾ ਕੇ ਅਤੇ
ਲਾਲਚ ਦੇ ਕੇ ਅਪਣੇ ਅਨੁਆਈ ਬਣਾ ਲਿਆ ਸੀ ਅਤੇ ਗੁਰਦੁਆਰਿਆਂ
ਦੇ ਪੁਜਾਰੀਆਂ ਅਥਵਾ ਮਹੰਤਾਂ ਨੂੰ ਵੀ ਅਪਣੇ ਹੱਥਾਂ ਵਿਚ ਲੈ ਲਿਆ ਸੀ
ਸਿਖ ਸਰਦਾਰ ਅਤੇ ਗੁਰਦੁਆਰਿਆਂ ਦੇ ਮਹੰਤ ਅਥਵਾ ਪੁਜਾਰੀ ਤਾਂ
ਅੰਗਰੇਜਾਂ ਦੇ ਇਥੋਂ ਤਕ ਸ਼ੁਭ ਚਿੰਤਕ ਸਨ ਕਿ ਉਹ ਗੁਰਦੁਆਰਿਆਂ
ਵਿਚ ਅਰਦਾਸ ਪਿਛੋਂ ਇਹ ਪੜ੍ਹਿਆ ਕਰਦੇ ਸਨ :-

"ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ"

ਭਾਵੇਂ ਬਹੁਤੇ ਸਿਖ ਅੰਗਰੇਜ ਪਰਸਤ ਹੋ ਗਏ ਸਨ ਪਰ ਫਿਰ ਵੀ ਕਈ ਅਣਖੀ
ਸੂਰਮੇ ਵੀ ਹੈ ਸਨ ਜਿਹੜੇ ਕਿ ਅੰਗਰੇਜੀ ਰਾਜ ਨਹੀ ਸਨ ਚਾਹੁੰਦੇ । ਇਨ੍ਹਾਂ ਅਣਖੀ
ਸੂਰਮਿਆਂ ਦੇ ਸ਼ਰੋਮਣੀ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾ ਚੁਕੀ
ਸਿਖੀ ਨੂੰ ਹਰਾ ਭਰਾ ਕੀਤਾ ਉਥੇ ਸਮਾਜ ਸੁਧਾਰ ਲਈ ਬਹੁਤ ਕੁਝ ਕੀਤਾ
ਕੁੜੀਆਂ ਮਾਰਨੀਆਂ, ਕੁੜੀਆਂ ਵੇਚਣੀਆਂ, ਵਟਾ ਦੇ ਰਿਸ਼ਤੇ ਕਰਨੇ ਬੰਦ ਕੀਤੇ

NO. ..........

DATE ..........

ਬਾਲ ਵਿਵਾਹ ਬੰਦ ਕੀਤੇ, ਵਿਧਵਾ ਵਿਵਾਹ ਦੀ ਪ੍ਰਵਾਨਗੀ ਦੇ ਦਿੱਤੀ। ਇਸਤਰੀਆਂ ਨੂੰ ਵੀ ਅੰਮ੍ਰਿਤ ਛਕਣ ਅਤੇ ਕੜਿਹਰੇ ਪਾਉਣ ਦਾ ਹੁਕਮ ਕੀਤਾ, ਖਰਚੀਲੀਆਂ ਅਤੇ ਬੇਲੋੜੀਦੀਆਂ ਦੀਆਂ ਰਸਮਾਂ ਤੋ ਬਚਣ ਲਈ ਅਨੰਦ ਕਾਰਜ ਦੀ ਸਾਦਾ ਰਸਮ ਜਾਰੀ ਕੀਤੀ

ਭਰਜਾਈ ਜੀ, ਅਜ ਸਾਰੇ ਸਿਖ ਥੋੜੇ ਥੋੜੇ ਫਰਕ ਨਾਲ ਗੁਰਮਤ ਮਰਯਾਦਾ ਅਨੁਸਾਰ ਅਨੰਦ ਕਾਰਜ ਦੀ ਰਸਮ ਦੁਆਰਾ ਵਿਵਾਹ ਕਰਦੇ ਹਾਂ ਪਰ ਇਹ ਕਦੇ ਨਹੀਂ ਭੁਲਣਾ ਚਾਹੀਦਾ ਕਿ ਇਹ ਅਨੰਦ ਕਾਰਜ ਦੀ ਰਸਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ

ਬੀਬੀ ਬਸੰਤ ਕੌਰ : ਸਰਦਾਰ ਜੀ ਖਿਮਾ ਕਰਨੀ, ਤੁਸਾਂ ਆਖਿਆ ਹੈ ਕਿ ਇਸਤਰੀਆਂ ਨੂੰ ਅੰਮ੍ਰਿਤ ਬਾਬੇ ਰਾਮ ਸਿੰਘ ਜੀ ਨੇ ਛਕਾਇਆ ਸੀ। ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀਆਂ ਨੂੰ ਅੰਮ੍ਰਿਤ ਨਹੀਂ ਸੀ ਛਕਾਇਆ?

ਸਰਦਾਰ ਜੀ : ਭਰਜਾਈ ਜੀ, ਤੁਸੀਂ ਸ਼ੰਕਾ ਨ ਕਰੋ, ਸਤਿਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਆਦਿ ਸਾਰੇ ਜਾਮੇ ਸਤਿਗੁਰੂ ਨਾਨਕ ਦੇਵ ਜੀ ਦੇ ਆਪਣੇ ਹੀ ਹਨ। ਉਹ ਜਿਸ ਜਾਮੇ ਵਿਚ ਜੋ ਕੰਮ ਕਰਨਾ ਚਾਹੁੰਦੇ ਹਨ ਕਰ ਲੈਂਦੇ ਹਨ, ਵੈਸੇ ਇਤਿਹਾਸ ਵਿਚ ਕਿਤੇ ਵੀ ਨਹੀਂ ਲਿਖਿਆ ਹੋਇਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀਆਂ ਨੂੰ ਅੰਮ੍ਰਿਤ ਛਕਾਇਆ ਹੋਵੇ ਬਹੁਤੀ ਖੋਜ ਕਰਨ ਦੀ ਲੋੜ ਨਹੀਂ, ਗੁਰਦੁਆਰੇ ਸ੍ਰੀ ਹਜ਼ੂਰ ਸਾਹਿਬ ਅਜ ਤਕ ਵੀ ਇਸਤਰੀਆਂ ਨੂੰ ਅੰਮ੍ਰਿਤ ਨਹੀਂ ਛਕਾਇਆ ਜਾਂਦਾ।

ਬੀਬੀ ਬਸੰਤ ਕੌਰ : ਸਰਦਾਰ ਜੀ, ਇਹ ਕੰਮ ਤਾਂ ਬਾਬੇ ਰਾਮ ਸਿੰਘ ਜੀ ਨੇ ਬੜਾ ਹੀ ਚੰਗਾ ਕੀਤਾ ਹੈ। ਨਹੀਂ ਤਾਂ ਸਮਾਜ ਦੀ ਅੱਧੀ ਆਬਾਦੀ ਨੇ ਹਨੇਰੇ ਵਿਚ ਹੀ ਰਹਿਣਾ ਸੀ। ਇਸਤਰੀਆਂ ਨੇ ਭਜਨ ਬਾਣੀ ਵੀ ਨਹੀਂ ਸੀ ਕਰ ਸਕਣਾ। ਹੋਰ ਸਰਦਾਰ ਜੀ ਜਿਹੜਾ ਤੁਸਾਂ ਦੱਸਿਆ ਹੈ ਕਿ ਅਨੰਦ ਕਾਰਜ ਦੀ ਰਸਮ ਵੀ ਬਾਬੇ ਰਾਮ ਸਿੰਘ ਜੀ ਨੇ ਚਲਾਈ ਸੀ ਇਹ ਵੀ ਬਹੁਤ ਵੱਡਾ ਉਪਕਾਰ ਹੈ ਨਹੀਂ ਤਾਂ ਸਾਰੇ ਸਮਾਜ ਨੂੰ ਇਨ੍ਹਾਂ ਹੁੱਕਾ ਪੀਣ ਵਾਲੇ ਬ੍ਰਾਹਮਣਾਂ ਦਾ ਹੀ ਮੁਹਤਾਜ ਰਹਿਣਾ ਪੈਣਾ ਸੀ। ਇਨ੍ਹਾਂ ਦੇ ਲਗਨ ਸ਼ਗਨ ਹੀ ਨਹੀਂ ਮੁਕਦੇ।

ਸਰਦਾਰ ਜੀ : ਭਰਜਾਈ ਜੀ, ਇਸ ਅਨੰਦ ਕਾਰਜ ਦੀ ਰਸਮ ਨੂੰ ਚਾਲੂ ਕਰਨ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬੜੀਆਂ ਤਕਲੀਫਾਂ ਝੱਲਣੀਆਂ ਪਈਆਂ ਸਨ, ਸਿਖਾਂ ਵਿਚੋਂ ਆਪਣਾ ਰੁਜ਼ਗਾਰ ਜਾਂਦਾ ਵੇਖ ਕੇ ਸਾਰੇ ਬ੍ਰਾਹਮਣ ਭੜਕ ਉਠੇ ਸਨ। ਇਨ੍ਹਾਂ ਬ੍ਰਾਹਮਣਾਂ ਨੇ ਸਤਿਗੁਰੂ ਜੀ ਦੀ ਮੁਖਾਲਫਤ ਕੀਤੀ, ਸਤਿਗੁਰੂ ਜੀ ਨੂੰ ਡਰਾਇਆ ਧਮਕਾਇਆ ਪਰ ਸਤਿਗੁਰੂ ਜੀ ਨੇ ਇਨ੍ਹਾਂ ਦੀ ਰੱਤੀ ਭਰ ਵੀ ਪਰਵਾਹ ਨ ਕੀਤੀ ਅਤੇ ਇਹ ਅਨੰਦ ਕਾਰਜ ਦੀ ਰਸਮ ਹਮੇਸ਼ਾ ਲਈ ਚਾਲੂ ਕੀਤੀ।

ਬੀਬੀ ਬਸੰਤ ਕੌਰ : ਇਨ੍ਹਾਂ ਬ੍ਰਾਹਮਣਾਂ ਦਾ ਕੀ ਬਣਿਆ? ਕੀ ਉਹ ਚੁੱਪ ਕਰ ਗਏ ਸਨ?

NO. 20
DATE

ਸਰਦਾਰ ਜੀ : ਭਰਜਾਈ ਜੀ, ਜਦੋਂ ਇਹ ਜਾਤ ਅਭਿਮਾਨੀ ਬ੍ਰਾਹਮਣ ਬਹਿਸ ਵਿਚੋਂ ਝੂਠੇ ਹੋਏ ਤਾਂ ਇਨ੍ਹਾਂ ਨੇ ਇਕ ਸ਼ਰਾਰਤ ਕੀਤੀ ਸ਼ਰਾਰਤ ਵੀ ਐਸੀ ਵਡੀ ਸੀ ਜਿਹੜੀ ਕਦੇ ਵੀ ਮੁਆਫ ਨਹੀਂ ਕੀਤੀ ਜਾਣੀ ।

ਬੀਬੀ ਬਸੰਤ ਕੌਰ : ਹੈਂ ! ਵਡੀ ਸ਼ਰਾਰਤ । ਉਹ ਕਿਹੜੀ ਸੀ ?

ਸਰਦਾਰ ਜੀ : ਇਨ੍ਹਾਂ ਬ੍ਰਾਮਣਾਂ ਨੇ ਥਾਨੇ ਜਾ ਕੇ ਇਹ ਝੂਠੀ ਚੁਗਲੀ ਕੀਤੀ ਕਿ ਨਾਮਧਾਰੀਆਂ ਦਾ ਗੁਰੂ ਸਿਖਾਂ ਨੂੰ ਅੰਗਰੇਜ਼ੀ ਸਰਕਾਰ ਦੇ ਬਰਖਿਲਾਫ ਭੜਕਾਉਂਦਾ ਹੈ ਅਤੇ ਚਾਹੁੰਦਾ ਹੈ ਕਿ ਅੰਗਰੇਜ਼ੀ ਰਾਜ ਦਾ ਖਾਤਮਾ ਕਰਕੇ ਅਪਣਾ ਰਾਜ ਕਾਇਮ ਕਰੇ । ਸਰਕਾਰ ਜੋ ਪਹਿਲਾਂ ਹੀ ਸਤਿਗੁਰੂ ਜੀ ਤੋਂ ਡਰਦੀ ਸੀ, ਨੂੰ ਇਕ ਬਹਾਨਾ ਮਿਲ ਗਿਆ ਅਤੇ ਸਤਿਗੁਰੂ ਜੀ ਨੂੰ ਘੋਟੇ ਨਗਰ ਤੋਂ ਪੁਲੀਸ ਦੀ ਨਿਗਰਾਨੀ ਹੇਠ ਸ੍ਰੀ ਭੈਣੀ ਸਾਹਿਬ ਪਹੁੰਚਾਇਆ ਗਿਆ ਅਤੇ ਨਾਲ ਹੀ ਲੁਧਿਆਣੇ ਮੁਕੱਦਮਾ ਚਲਾਇਆ ਗਿਆ । ਸਤਿਗੁਰੂ ਜੀ ਨੂੰ ੨੮ ਦਿਨ ਰੋਜ਼ ਲੁਧਿਆਣੇ ਕਚਹਿਰੀ ਵਿਚ ਹਾਜ਼ਰ ਹੋਣਾ ਪਿਆ । ਮੁਕੱਦਮੇ ਦਾ ਫੈਸਲਾ ਭਾਵੇਂ ਸਤਿਗੁਰੂ ਜੀ ਦੇ ਹੱਕ ਵਿਚ ਹੋਇਆ ਸੀ ਪਰ ਸਰਕਾਰ ਵਲੋਂ ਇਹ ਵੀ ਹੁਕਮ ਹੋਇਆ ਸੀ ਕਿ ਸਤਿਗੁਰੂ ਜੀ ਸਰਕਾਰੀ ਇਜਾਜ਼ਤ ਤੋਂ ਬਿਨਾ ਸ੍ਰੀ ਭੈਣੀ ਸਾਹਿਬ ਜੀ ਦੀ ਜੂਹ ਤੋਂ ਬਾਹਰ ਨਹੀਂ ਜਾ ਸਕਦੇ । ਅਪਣੇ ਪਰਚਾਰ ਨੂੰ ਜਾਰੀ ਰਖਣ ਵਾਸਤੇ ਸਤਿਗੁਰੂ ਜੀ ਨੇ ਪੰਜ ਸੂਬੇ ਨਿਯੁਕਤ ਕੀਤੇ । ਸਰਕਾਰ ਨੇ ਇਨ੍ਹਾਂ ਪੰਜਾਂ ਸੂਬਿਆਂ ਨੂੰ ਵੀ ਨਜ਼ਰ ਬੰਦ ਕਰ ਦਿੱਤਾ । ਸ੍ਰੀ ਸਤਿਗੁਰੂ ਜੀ ਨੇ ਸਤਾਰ੍ਹਾਂ ਸੂਬੇ ਹੋਰ ਨਿਯੁਕਤ ਕੀਤੇ । ਸਰਕਾਰ ਨੇ ਇਨ੍ਹਾਂ ਸਤਾਰ੍ਹਾਂ ਸੂਬਿਆਂ ਨੂੰ ਵੀ ਨਜ਼ਰ ਬੰਦ ਕਰ ਦਿੱਤਾ । ਹੁਣ ਸਤਿਗੁਰੂ ਜੀ ਨੇ ਸਰਕਾਰੀ ਪਾਬੰਦੀਆਂ ਦੀ ਪਰਵਾਹ ਨ ਕਰਦਿਆਂ ਹੋਇਆਂ ਆਪਣਾ ਪਰਚਾਰ ਜਾਰੀ ਰਖਿਆ ਅਤੇ ਸਤਿਆ ਗ੍ਰਹਿ ਦੇ ਤੌਰ ਤੇ ਮੇਲੇ ਕਰਨੇ ਸ਼ੁਰੂ ਕਰ ਦਿੱਤੇ । ਸਤਿਗੁਰੂ ਜੀ ਦੀ ਸ਼ਖਸੀਅਤ ਵਿਚ ਕੋਈ ਐਸਾ ਚਮਤਕਾਰ ਸੀ ਕਿ ਜੋ ਵੀ ਆਪ ਜੀ ਦਾ ਉਪਦੇਸ਼ ਸੁਣਦਾ ਆਪ ਜੀ ਦਾ ਅਨੁਯਾਈ ਹੋ ਜਾਂਦਾ । ਆਪ ਜੀ ਦੇ ਕਪਟ ਰਹਿਤ ਅਤੇ ਪਾਖੰਡ ਖੰਡਨੀ ਪਰਚਾਰ ਦਾ ਅਸਰ ਇਹ ਹੋਇਆ ਕਿ ਜਿਥੇ ਲਖਾਂ ਹੀ ਭੁਲੇ ਭਟਕੇ ਸਿਖਾਂ ਨੇ ਗੁਰਸਿਖੀ ਮੁੜ ਧਾਰਨ ਕਰ ਲਈ ਉਥੇ ਬੜੇ ਹੀ ਸਹਿਜਧਾਰੀ ਵੀਰਾਂ ਨੇ ਵੀ ਕੇਸ ਰਖ, ਅੰਮ੍ਰਿਤ ਛਕ ਅਤੇ ਭਜਨ ਲੈ ਕੇ ਸਿਖੀ ਧਾਰਨ ਕਰ ਲਈ । ਇਕ ਗੈਰ ਨਾਮਧਾਰੀ ਇਤਿਹਾਸਕਾਰ ਗਿਆਨ ਸਿੰਘ ਜੀ ਇਸ ਦੀ ਤਸਦੀਕ ਇਸ ਤਰ੍ਹਾਂ ਕਰਦੇ ਹਨ :

ਰਾਮ ਸਿੰਘ ਜਾ ਇਜਤ, ਸਿੱਖ ਹੂੰ ਹਜ਼ਾਰੋਂ ਤਿਤ,
ਭੇਟ ਦੈਹੈਂ ਧੀਨ ਧਨ, ਦੀਨ ਬੋਲ ਬੈਨ ਹੈਂ

ਪੀਸ.- ਜ਼ਿਆਦਾ

ਅਥਵਾ
ਮੋਨਯੋਂ ਕੇ = ਸਹਿਜਧਾਰੀਆਂ ਦੇ ਕੇਸ ਰਖਾਏ
ਸੁਧਾ = ਅੰਮ੍ਰਿਤ
ਥਾਏ ਸਿੱਖ = ਸਿੱਖ ਸਜੇ
ਬਿਰਧਾਇਓ = ਵਧਾਇਆ

ਹੁੱਕੇ ਛੁਡਵਾਏ, ਰਖਵਾਏ ਕੇਸ ਮੋਨਯੋਂ ਕੇ,
ਸੁਧਾ ਛਕਿ, ਥਾਏ ਸਿੱਖ, ਭਾਗ ਜਿਨੈ ਜਾਗਿਓ।
ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ
ਸਿੰ ਪੰਥ ਬਿਰਧਾਇਓ, ਨਾਮ ਰਸ ਪਾਗਿਓ।
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ,
ਠੱਗੀ ਤਜਿ, ਥੀਏ ਸੰਤ, ਸਤਿਜੁਗ ਆਗਿਓ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਦਿਨੋ ਦਿਨ ਵਧਣ ਲਗਾ। ਨਾਮਧਾਰੀਆਂ ਦੀ ਗਿਣਤੀ ਵਧਣ ਕਰਕੇ ਪੁਜਾਰੀਆਂ ਦੀ ਮਾਨਤਾ ਅਤੇ ਆਮਦਨ ਘਟ ਗਈ ਉਹ ਸਤਿਗੁਰੂ ਜੀ ਨਾਲ ਈਰਖਾ ਕਰਨ ਲਗ ਪਏ, ਉਹ ਗਲਤ ਅਥਵਾ ਝੂਠਾ ਪਰਚਾਰ ਕਰਕੇ ਨਾਮਧਾਰੀਆਂ ਤੇ ਕਈ ਝੂਠੇ ਦੋਸ਼ ਲਾਉਣ ਲਗ ਪਏ। ਕਿਉਂ ਜੋ ਆਪ ਨਾਮ ਬਾਣੀ ਦੀ ਚੋਟ ਤੋਂ ਅਨਜਾਣ ਸਨ ਇਸ ਲਈ ਉਨ੍ਹਾਂ ਇਹ ਪਰਚਾਰ ਸ਼ੁਰੂ ਕਰ ਦਿੱਤਾ ਕਿ ਨਾਮਧਾਰੀ ਮੁਸਲਮਾਨੀ ਕਲਾਮ ਪੜ੍ਹਦੇ ਹਨ ਇਸ ਲਈ ਇਨ੍ਹਾਂ ਨੂੰ ਹਾਲ (ਸੂਤ੍ਰ) ਪੈਂਦਾ ਹੈ। ਉਹ ਤਾਂ ਇਹ ਪਰਚਾਰ ਕਰਦੇ ਸਨ ਕਿ ਨਾਮਧਾਰੀ ਸਿੱਖ ਹੀ ਨਹੀਂ ਇਨ੍ਹਾਂ ਪੁਜਾਰੀਆਂ ਨੇ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਦਰਸ਼ਨ ਕਰਨ ਵਾਸਤੇ ਸ੍ਰੀ ਹਰਿ ਮੰਦਰ ਸਾਹਿਬ ਜੀ ਦੇ ਅੰਦਰ ਵੜਨ ਹੀ ਨਹੀਂ ਸੀ ਦਿੱਤਾ ਅਤੇ ਨ ਹੀ ਸਤਿਗੁਰੂ ਜੀ ਦੇ ਪਰਸ਼ਾਦ ਦੀ ਅਰਦਾਸ ਹੀ ਕੀਤੀ ਸੀ।

ਬੀਬੀ ਬਸੰਤ ਕੌਰ : ਹੈਂ। ਇਹ ਕੀ ਆਖਿਆ ਜੇ ? ਬਾਬੇ ਰਾਮ ਸਿੰਘ ਜੀ ਨੂੰ ਅੰਦਰ ਨਹੀਂ ਸੀ ਜਾਣ ਦਿੱਤਾ। ਇਨ੍ਹਾਂ ਪੁਜਾਰੀਆਂ ਦੀ ਮਤ, ਪੂਜਾ ਦਾ ਧਾਨ ਖਾ ਕੇ ਮਾਰੀ ਗਈ ਹੈ। ਦਸੋ, ਜਦੋਂ ਚੂੜ੍ਹੇ, ਚਮਾਰ ਅੰਦਰ ਜਾ ਸਕਦੇ ਹਨ ਤਾਂ ਬਾਬਾ ਜੀ ਜੈਸੇ ਮਹਾਤਮਾ ਜੀ ਨੂੰ ਅੰਦਰ ਕਿਉਂ ਨ ਜਾਣ ਦਿੱਤਾ ?

ਸਰਦਾਰ ਜੀ ਮੈਨੂੰ ਯਾਦ ਆ ਗਿਆ ਹੈ ਕਿ ਪੁਜਾਰੀਆਂ ਅਥਵਾ ਧਰਮ ਦੇ ਆਪੂੰ ਬਣੇ ਠੇਕੇਦਾਰਾਂ ਨੇ ਤਾਂ ਸ੍ਰੀ ਗੁਰ ਤੇਗ ਬਹਾਦਰ ਜੀ ਨੂੰ ਵੀ ਸ੍ਰੀ ਹਰਿ ਮੰਦਰ ਸਾਹਿਬ ਜੀ ਦੇ ਅੰਦਰ ਜਾਣ ਨਹੀਂ ਸੀ ਦਿੱਤਾ। ਦਰਵਾਜ਼ੇ ਬੰਦ ਕਰ ਕੇ ਤਾਲੇ ਮਾਰ ਕੇ ਲੁਕ ਛਿਪ ਗਏ ਸਨ। ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ ਹੋਣਾ

**ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ, ਓਨਾ ਅਗੈ ਪਿਛੈ ਥਾਉ ਨਾਹੀ॥**

ੴ

ਸ੍ਰੀ ਸਤਿਗੁਰੂ ਰਾਮਸਿੰਘ ਜੀ ਸਹਾਇ

NO. 22

DATE

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ, ਮਖਣ ਸ਼ਾਹ ਅਤੇ ਹੋਰ ਸੰਗਤ ਸਮੇਤ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਗਏ ਤਾਂ ਸਾਰੇ ਪੁਜਾਰੀ ਦਰਸ਼ਨੀ ਡਿਉਢੀ ਦੇ ਦਰਵਾਜ਼ੇ ਨੂੰ ਵਡਾ ਸਾਰਾ ਜੰਦਰਾ ਮਾਰ ਕੇ ਲੁਕ ਗਏ



ਅਥਵਾ
# ਵੈਰ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ

ਅਥਵਾ
# ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸ ਅਉਖਾ ਜਗ ਮਹਿ ਹੋਇਆ

ਸਰਦਾਰ ਜੀ : ਭਰਜਾਈ ਜੀ, ਇਹ ਗਲ ਬਿਲਕੁਲ ਠੀਕ ਹੀ ਹੋਈ ਸੀ । ਜਦੋਂ ਇਨ੍ਹਾਂ ਪੁਜਾਰੀਆਂ ਕੋਲੋਂ ਗੁਰਦੁਆਰੇ ਖੋਹਿ ਗਏ ਸਨ ਉਦੋਂ ਬੜੇ ਅਉਖੇ ਹੋਏ ਸਨ । ਉਦੋਂ ਇਨ੍ਹਾਂ ਦੀ ਹਾਲਤ ਬੜੀ ਦਰਦ ਨਾਕ ਸੀ

ਬੀਬੀ ਬਸੰਤ ਕੌਰ : ਇਨ੍ਹਾਂ ਨਾਲ ਹੋਣੀ ਵੀ ਇਸਤਰ੍ਹਾਂ ਚਾਹੀਦੀ ਸੀ । ਇਨ੍ਹਾਂ ਤਾਂ ਅਤਿ ਹੀ ਚੁੱਕ ਲਈ ਸੀ । ਵੇਖੋ ਨ ਅੱਗ ਲੈਣ ਆਈ ਘਰ ਦੀ ਮਾਲਕ ਹੀ ਬਣ ਬੈਠੀ । ਸਤਿਗੁਰੂ ਜੀ ਨੇ ਇਨ੍ਹਾਂ ਨੂੰ ਗੁਰਦੁਆਰਿਆਂ ਦੀ ਸੇਵਾ ਕਰਨ ਵਾਸਤੇ ਰਖਿਆ ਸੀ ਪਰ ਇਹ ਗੁਰਦੁਆਰਿਆਂ ਦੇ ਮਾਲਕ ਹੀ ਬਣ ਬੈਠੇ । ਹਨੇਰ ਰਬ ਦਾ । ਗੁਰਦੁਆਰਿਆਂ ਦੇ ਮਾਲਕ, ਹਿੰਦ ਦੀ ਚਾਦਰ, ਸ਼ਾਂਤ ਮੂਰਤ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗੁਰਦੁਆਰੇ ਅੰਦਰ ਵੜਨ ਹੀ ਨ ਦਿੱਤਾ ।

ਸਰਦਾਰ ਜੀ : ਭਰਜਾਈ ਜੀ ਅਗੋਂ ਸੁਣੋ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਹਿਲਾਂ ਤਾਂ ਸਖਸੀ ਚਰਿਤ੍ਰ ਸੁਧਾਰ ਅਤੇ ਸਮਾਜ ਸੁਧਾਰ ਦਾ ਹੀ ਪਰਚਾਰ ਕਰਦੇ ਸਨ ਪਰ ਜਦੋਂ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਨਜ਼ਰ ਬੰਦ ਕੀਤਾ ਗਿਆ ਤਾਂ ਸਤਿਗੁਰੂ ਜੀ ਨੇ ਸਮਾਜ ਸੁਧਾਰ ਦੇ ਨਾਲ ਸਰਕਾਰ ਦੇ ਖਿਲਾਫ ਵੀ ਪਰਚਾਰ ਸ਼ੁਰੂ ਕਰ ਦਿੱਤਾ ।

ਸਭ ਤੋਂ ਪਹਿਲਾਂ ਅਪਣੀ ਡਾਕ ਦਾ ਪ੍ਰਬੰਧ ਕੀਤਾ । ਸਤਿਗੁਰੂ ਜੀ ਦਾ ਇਹ ਪ੍ਰੋਗ੍ਰਾਮ ਇਤਨਾਂ ਸਫਲ ਰਿਹਾ ਸੀ ਕਿ ਅੰਗਰੇਜ਼ ਦੀ ਤੇਜ਼ ਸੀ ਆਈ (C.I.D) ਵੀ ਇਸ ਦੀ ਕੋਈ ਸੂਹ ਨ ਕਢ ਸਕੀ । ਨਾਮਧਾਰੀਆਂ ਦਾ ਅਪਣਾ ਡਾਕ ਪ੍ਰਬੰਧ ਸਰਕਾਰ ਨਾਲ ਪਹਿਲਾ ਬਾਈਕਾਟ ਸੀ

ਇਸ ਤੋਂ ਬਿਨਾਂ ਬਦੇਸ਼ੀ ਕਪੜੇ ਦਾ ਬਾਈਕਾਟ ਕਰਦਿਆਂ ਸਿਖਾਂ ਨੂੰ ਸੁਦੇਸ਼ੀ ਕਪੜੇ ਵਰਤਣ ਦਾ ਹੁਕਮ ਕੀਤਾ

ਸਤਿਗੁਰੂ ਜੀ ਨੇ ਸਰਕਾਰੀ ਕਚਹਿਰੀਆ ਦਾ ਵੀ ਬਾਈ ਕਾਟ ਕਰ ਦਿੱਤਾ । ਅਪਣੇ ਝਗੜਿਆਂ ਦੇ ਫੈਸਲੇ ਸੂਬਿਆ ਕੋਲੋਂ ਜਾਂ ਪੰਚਾਇਤ ਕੋਲੋਂ ਕਰਵਾਉਣ ਦਾ ਆਦੇਸ਼ ਦਿੱਤਾ ।

ਸਰਕਾਰੀ ਸਕੂਲਾਂ ਦਾ ਵੀ ਬਾਈ ਕਾਟ ਕਰ ਦਿੱਤਾ । ਬਚਿਆਂ ਦੇ ਪੜਾਉਣ ਦਾ ਪ੍ਰਬੰਧ ਧਰਮਸਾਲਾਵਾਂ ਵਿਚ ਕਰ ਦਿੱਤਾ । ਇਸ ਤਰਾਂ ਸਰਕਾਰ ਨਾਲ ਨ ਮਿਲ ਵਰਤਣ ਦੀ ਲਹਿਰ ਚਲਾ ਦਿੱਤੀ । ਇਹ ਸਾਰੀਆਂ ਗਲਾਂ ਅੰਗਰੇਜ਼ੀ ਸਰਕਾਰ ਵਿਰੁਧ ਬਗਾਵਤ ਸੀ ਅਤੇ ਸੂਬਿਆਂ ਦੀ ਰਚਨਾ ਇਕ ਸਾਵੀਂ ਹਕੂਮਤ (PARALLEL GOVERNMENT) ਦੀ ਨਖਾਇਕ ਸੀ

ਬੀਬੀ ਬਸੰਤ ਕੌਰ : ਸਰਦਾਰ ਜੀ, ਕੀ ਸਰਕਾਰ ਨਾਲ ਨ ਮਿਲ ਵਰਤਣ ਅਤੇ ਸੁਦੇਸ਼ੀ ਚੀਜ਼ਾਂ ਦੇ ਵਰਤਣ ਦੀ ਲਹਿਰ ਬਾਬੇ ਰਾਮ ਸਿੰਘ ਜੀ ਨੇ ਚਲਾਈ ਸੀ ? ਮੈਂ ਤਾਂ ਸਮਝਦੀ ਸਾਂ ਕਿ ਇਹ ਲਹਿਰ ਕਾਂਗਰੈਸ ਨੇ ਚਲਾਈ ਹੈ ।

ਸਰਦਾਰ ਜੀ : ਭਰਜਾਈ ਜੀ, ਇਹ ਲਹਿਰ ਤਾਂ ਕਾਂਗਰੈਸ ਦੇ ਜਨਮ ਤੋਂ ਵੀ ਤਕਰੀਬਨ ੫੦ ਵਰ੍ਹੇ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਚਲਾਈ ਸੀ । ਇਸ ਦੀ ਤਸਦੀਕ ਤਾਂ ਕਾਂਗਰੈਸ ਦੇ ਵੱਡੇ ਵੱਡੇ ਨੇਤਾ ਆਪ ਵੀ ਕਰਦੇ ਹਨ

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਸਾਂ ਦਾ ਮੈਨੂੰ ਇੰਨਾ ਕੁਝ ਦੱਸਣ ਦਾ ਭਾਵ ਕੀ ਹੈ ?

ਸਰਦਾਰ ਜੀ : ਭਰਜਾਈ ਜੀ, ਮੇਰਾ ਦੱਸਣ ਦਾ ਭਾਵ ਹੈ ਕਿ ਅੰਗਰੇਜ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਪਣਾ ਕੱਟੜ ਵੈਰੀ ਸਮਝਦੇ ਸਨ । ਉਹ ਇਹ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਉਨ੍ਹਾਂ ਦੇ ਰਾਜ ਵਿਚ ਸਿਖ, ਸਤਿਗੁਰੂ ਜੀ ਨੂੰ ਸੱਚਾ ਪਾਤਸ਼ਾਹ ਆਖਣ । ਉਹ ਇਹ ਵੀ ਜਰ ਨਹੀਂ ਸਨ ਸਕਦੇ ਕਿ ਸਤਿਗੁਰੂ ਜੀ ਦੇ ਹੁਕਮ ਵਿਚ ਲੱਖਾਂ ਆਦਮੀ ਚਲਣ

ਬੀਬੀ ਬਸੰਤ ਕੌਰ : ਸਰਦਾਰ ਜੀ, ਅੰਗਰੇਜ਼ਾਂ ਦੀ ਸੋਚ ਹੈ ਤਾਂ ਠੀਕ ਸੀ ਨ । ਭਾਵੇਂ ਬਾਬਾ ਰਾਮ ਸਿੰਘ ਜੀ ਸਮਾਜ ਸੁਧਾਰਕ ਅਤੇ ਧਾਰਮਕ ਨੇਤਾ ਸਨ । ਪਰ ਜਦੋਂ ਉਨ੍ਹਾਂ ਦੇ ਇਸ਼ਾਰੇ ਤੇ ਲਖਾਂ ਆਦਮੀ ਚਲਦੇ ਹੋਣ ਤਾਂ ਸੰਭਵ ਸੀ ਕਿ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਤਰ੍ਹਾਂ ਉਹ ਵੀ ਬਗਾਵਤ ਕਰ ਦਿੰਦੇ

ਸਰਦਾਰ ਜੀ : ਭਰਜਾਈ ਜੀ ਭਾਵੇਂ ਅੰਗਰੇਜ਼ਾਂ ਨੇ ਸਤਿਗੁਰ ਜੀ ਅਤੇ ਸਾਥੀਆਂ ਨੂੰ ਨਜ਼ਰ ਬੰਦ ਕਰ ਦਿੱਤਾ ਅਤੇ ਹੋਰ ਵੀ ਬੜਾ ਪੱਕਾ "ਪ੍ਰਬੰਧ" ਕੀਤਾ ਪਰ ਜਿਸ ਬਗਾਵਤ ਤੋਂ ਅੰਗਰੇਜ਼ ਡਰਦੇ ਸਨ ਉਹ ਹੋ ਹੀ ਗਈ ਸੀ । ਨਾਮਧਾਰੀਆਂ ਦੇ ਇਕ ਜਥੇ ਨੇ ਮਲੇਰ ਕੋਟਲੇ ਵਿਚ ਗਊ ਕਸੀ ਨ ਸਹਾਰਦਿਆਂ ਹੋਇਆਂ ਅਤੇ ਅੰਗਰੇਜ਼ਾਂ ਦੀ ਸ਼ਹਿ ਤੇ ਭੂਤੇ ਹੋਏ ਮੁਸਲਮਾਨ ਹਾਕਮਾਂ ਨੂੰ ਸੋਧਣ ਲਈ ਮਲੇਰ ਕੋਟਲੇ ਉਤੇ ਹਮਲਾ ਕਰ ਦਿੱਤਾ ਸੀ, ਇਸ ਲੜਾਈ ਬਾਰੇ ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ

ਕੋਟਲੇ ਕੀ ਤੁਰਕਾਨੀ ਤੈ ਪਠਾਨੀ ਫੌਜ ਸਭਿ
ਸਿੰਘਨ ਸੈਂ ਲਰੀ ਇਨੈ ਮਾਰ ਕੈ ਹਟਾਈਆਂ

ਅੰਗਰੇਜ਼ਾਂ ਦੇ ਉਕਸਾਏ ਹੋਏ ਹਾਕਮ ਕੁਝ ਤਾਂ ਲੜਾਈ ਵਿਚ ਮਾਰੇ ਗਏ ਅਤੇ ਬਾਕੀ ਦੇ ਤੋਬਾ ਤੋਬਾ ਕਰਦੇ ਹੋਏ ਨੱਠ ਭਜ ਗਏ । ਹਮਲਾ ਕਰਨ ਵਾਲੇ ਸਿਖ ਪਿਛੋਂ ਭਾਵੇਂ ਸ਼ਹੀਦ ਤਾਂ ਹੋ ਗਏ ਸਨ ਪਰ ਇਕ ਵਾਰ ਅੰਗਰੇਜ਼ੀ ਰਾਜ ਵਿਚ ਤਰਥੱਲੀ ਜ਼ਰੂਰ ਮਚਾ ਗਏ ਸਨ । ਉਹ ਤਾਂ ਉੱਚੀ ਉੱਚੀ ਬੋਲੇ ਬੋਲਦੇ ਸਨ ਕਿ ਅਸੀਂ ਅੰਗਰੇਜ਼ੀ ਰਾਜ ਨਹੀਂ ਰਹਿਣ ਦੇਣਾ ਅਸਾਂ ਅਪਣਾ ਰਾਜ ਕਾਇਮ ਕਰਨਾ ਹੈ

5

NO. ..............

DATE ..............

ਸਿੰਘ ਜੀ ਨੂੰ ਅਪਣਾ ਕੱਟੜ ਵੈਰੀ ਸਮਝਦੇ ਸਨ। ਉਹ ਇਹ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਉਨ੍ਹਾਂ ਦੇ ਰਾਜ ਵਿਚ ਹੋਰ ਨੂੰ ਸੱਚਾ ਪਾਤਸ਼ਾਹ ਆਖਿਆ ਜਾਵੇ ਜਾਂ ਕਿਸ ਇਕ ਆਦਮੀ ਦੇ ਹੁਕਮ ਵਿਚ ਲਖਾਂ ਆਦਮੀ ਚਲਣ।

ਬੀਬੀ ਬਸੰਤ ਕੌਰ :

ਬੀਬੀ ਬਸੰਤ ਕੌਰ : ਸਰਦਾਰ ਜੀ, ਮੈਂ ਵੀ ਇਕ ਵਾਰ ਉਨ੍ਹਾਂ
ਨਾਮਧਾਰੀਆਂ ਦੀ ਸ਼ਹੀਦ ਹੁੰਦਿਆਂ ਦੀ ਤਸਵੀਰ ਵੇਖੀ ਸੀ। ਇਕ ਸਿਖ
ਤੋਪ ਦੇ ਸਾਮ੍ਹਣੇ ਕੁਝ ਕੁ ਮਿੱਟੀ ਦੀਆਂ ਢੀਮਾਂ ਉਤੇ ਖੜ੍ਹਾ ਹੋ ਕੇ ਜੋਸ਼ ਵਿਚ
ਕੁਝ ਬੋਲ ਰਿਹਾ ਦਿਸਦਾ ਸੀ। ਮੈਨੂੰ ਕਿਸੇ ਦੱਸਿਆ ਸੀ ਕਿ ਇਸ ਸਿਖ
ਦਾ ਨਾਮ ਸ੍ਰ: ਵਰਿਆਮ ਸਿੰਘ ਸੀ, ਇਹ ਮਹਾਰਾਜੇ ਪਟਿਆਲੇ ਦਾ ਦੂਰੋਂ
ਭਾਈ ਲਗਦਾ ਸੀ। ਉਸ ਨੂੰ ਛਡਣ ਵਾਸਤੇ ਇਹ ਬਹਾਨਾ ਬਣਾਇਆ
ਗਿਆ ਸੀ ਕਿ ਤੇਰਾ ਕੱਦ ਮੱਧਰਾ ਹੈ ਅਤੇ ਤੋਪ ਦੀ ਸ਼ਿਸਤ ਠੀਕ ਨਹੀ ਬਝਦੀ
ਇਸ ਲਈ ਤੈਨੂੰ ਛਡਿਆ ਜਾਂਦਾ ਹੈ। ਪਰ ਆਫਰੀਨ ਇਸ ਸਿਖ ਦੇ, ਕਿ
ਸ਼ਹੀਦ ਹੋਣ ਦੇ ਚਾਅ ਨਾਲ ਕੋਲੋਂ ਢੀਮਾਂ ਇਕੱਠੀਆਂ ਕਰਕੇ ਇਕ ਛੋਟੀ
ਜਹੀ ਥੜ੍ਹੀ ਬਣਾ ਕੇ ਉਸ ਉਤੇ ਆਪ ਖਲੋ ਕੇ ਗਰਜਵੀਂ ਆਵਾਜ ਵਿਚ
ਕਿਹਾ ਸੀ ਕਿ ਹੁਣ ਤਾਂ ਸ਼ਿਸਤ ਜਰੂਰ ਬੱਝ ਜਾਏਗੀ ਓਇ ਲਿਆ ਜਲਦੀ ਕਰ
ਤੋਪ ਚਲਾ, ਮੇਰਾ ਸਾਥ ਜਾ ਰਿਹਾ ਹੈ। ਸਰਦਾਰ ਜੀ, ਇਹ ਸੁਣ ਕੇ ਮੈਨੂੰ
ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਯਾਦ ਆ ਗਈ ਸੀ। ਧੰਨ ਹਨ
ਸ੍ਰੀ ਗੁਰੂ ਗੋਬਿੰਦ ਸਿੰਘ, ਕਲਗੀਆਂ ਵਾਲੇ ਪਾਤਸ਼ਾਹ, ਜਿਨ੍ਹਾਂ ਦੇ ਸਿਖ
ਸ਼ਹੀਦ ਹੋਣ ਤੋਂ ਜਰਾ ਵੀ ਨਹੀ ਡਰਦੇ

ਸਰਦਾਰ ਜੀ : ਭਰਜਾਈ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਅੰਸਿਕ ਅਵਤਾਰ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ। ਇਨ੍ਹਾਂ ਗੁਰੂਆਂ ਵਿਚ ਕੋਈ ਭੇਦ ਨ ਜਾਣੋ।

ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਬਚਨ
ਪੂਰਾ ਕਰਨ ਦਾ ਮੁੱਢ ਬੰਨਿਆ ਸੀ, ਜਿਹੜਾ ਆਪ ਜੀ ਨੇ ਲਿਖਿਆ ਸੀ

**ਅਸੁਰ ਮਾਰ ਕਰ ਰੱਛ ਗਊਅਨ ਕਰੀਜੈ**

ਭਰਜਾਈ ਜੀ, ਖਿਮਾ ਕਰਨੀ, ਮੈਂ ਤੁਹਾਨੂੰ ਇਸੇ ਜਥੇ ਦੇ ਇਕ ਬਾਲਕ ਦੀ
ਸਾਖੀ ਸੁਣਾਂਦਾ ਹਾਂ। ਇਸ ਬਾਲਕ ਦਾ ਨਾਮ ਸੰਤ ਬਿਸ਼ਨ ਸਿੰਘ ਸੀ, ਇਸ ਦੀ
ਉਮਰ ਮਸਾਂ ਬਾਰਾਂ ਸਾਲ ਦੀ ਸੀ। ਕਾਵਨ ਦੀ ਮੇਮ ਨੂੰ ਇਸ ਬਾਲਕ ਤੇ ਤਰਸ ਆਇਆ
ਅਤੇ ਇਸ ਨੂੰ ਛਡਣ ਲਈ ਜਿਦ ਕੀਤੀ। ਕਾਵਨ ਨੇ ਉਸ ਨੂੰ ਛਡਣ ਵਾਸਤੇ ਇਹ
ਸ਼ਰਤ ਰਖੀ ਕਿ ਉਹ ਬਾਲਕ ਇਹ ਆਖ ਦੇਵੇ ਕਿ ਮੈਂ ਗੁਰੂ ਰਾਮ ਸਿੰਘ ਦਾ ਸਿਖ
ਨਹੀਂ। ਪਤਾ ਲਗਣ ਤੇ ਬਿਸ਼ਨ ਸਿੰਘ ਨੇ ਮਿਸਟਰ ਕਾਵਨ ਨੂੰ ਕੰਨ ਵਿਚ ਸੁਨਣ
ਲਈ ਆਖਿਆ। ਮਿਸਟਰ ਕਾਵਨ ਜਦੋਂ ਸੁਨਣ ਲਈ ਝੁਕਿਆ ਤਾਂ ਬਿਸ਼ਨ
ਸਿੰਘ ਨੇ ਬੜੀ ਦਲੇਰੀ ਨਾਲ ਕਾਵਨ ਦੀ ਦਾੜ੍ਹੀ ਨੂੰ ਦੁਹਾਂ ਹੱਥਾਂ ਨਾਲ ਚੰਗੀ ਤਰਾਂ
ਕੱਸ ਕੇ ਫੜ ਲਿਆ ਅਤੇ ਝਟਕਾ ਦੇਂਦਿਆਂ ਗੁੱਸੇ ਵਿਚ ਆਖਿਆ :-

**"ਖਬਰਦਾਰ! ਫੇਰ ਇਹੇ ਨ ਆਖੀਂ ਕਿ ਮੈਂ ਸਤਿਗੁਰੂ**

ਰਾਮ ਸਿੰਘ ਜੀ ਦਾ ਸਿਖ ਨਹੀਂ, ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿਖ ਹਾਂ। ਤੇਰੀ ਜੋ ਮਰਜੀ ਹਈ ਸੋ ਕਰ ਲੈ।"

ਸੰਤ ਬਿਸ਼ਨ ਸਿੰਘ ਜੀ ਨੇ ਕਾਵਨ ਦੀ ਦਾੜੀ ਉਦੋਂ ਤਕ ਨ ਛੱਡੀ ਜਦੋਂ ਤਕ ਕੋਲ ਖਲੋਤੇ ਹੋਏ ਸਿਪਾਹੀਆਂ ਨੇ ਦੋਵੇਂ ਹੱਥ ਤਲਵਾਰਾਂ ਨਾਲ ਕੱਟ ਨ ਦਿੱਤੇ। ਸੰਤ ਬਿਸ਼ਨ ਸਿੰਘ ਜੀ ਸੂਰਮਿਆਂ ਵਾਂਙੂ ਸ਼ਹੀਦ ਤਾਂ ਹੋ ਗਏ ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿਖ ਹੋਣ ਤੋਂ ਮਨਕਰ ਨ ਹੋਏ

ਬੀਬੀ ਬਸੰਤ ਕੌਰ : ਵਾਹ ਭਈ ਵਾਹ। ਬੱਲੇ ਓਇ ਬਿਸ਼ਨ ਸਿਹਾ। ਰਖ ਵਖਾਈ ਏ ਤੂੰ। ਜੇ ਤੂੰ ਸਿਖ ਹੋਣ ਤੋਂ ਨਾਂਹ ਕਰ ਦਿੰਦਾ ਤਾਂ ਅਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੋਈ ਵੀ ਸਿਦਕੀ ਸਿਖ ਨਜ਼ਰ ਨ ਆਉਂਦਾ। ਧੰਨ ਹੈਂ ਬਾਜਾਂ ਵਾਲਿਆ, ਧੰਨ ਹੈਂ ਕਲਗੀ ਵਾਲਿਆ, ਜਿਨ੍ਹਾਂ ਆਪ ਹੀ ਇਸ ਬੱਚੇ ਦੇ ਅੰਦਰ ਵਸ ਕੇ ਸਿਖ ਪੰਥ ਦੀ ਇੱਜ਼ਤ ਰਖ ਵਖਾਈ ਏ।

ਸਰਦਾਰ ਜੀ, ਤੁਸਾਂ ਤਾਂ ਮੈਨੂੰ ਕਾਕੇ ਬਿਸ਼ਨ ਸਿੰਘ ਜੀ ਦੀ ਸਾਖੀ ਸੁਣਾ ਕੇ ਜਿੱਥੇ ਛੋਟੇ ਸਾਹਿਬ ਜ਼ਾਦੇ ਯਾਦ ਕਰਾ ਦਿਤੇ ਹਨ ਉੱਥੇ ਭਗਤ ਪ੍ਰਹਿਲਾਦ ਜੀ ਵੀ ਯਾਦ ਕਰਾ ਦਿੱਤੇ ਹਨ, ਜਿਨਾਂ ਉਸ ਸਮੇਂ ਦੇ ਰਾਜੇ ਨੂੰ ਵੰਗਾਰ ਕੇ ਆਖਿਆ ਸੀ

**ਇਕ ਰਾਮੁ ਨ ਛੋਡਉ ਗੁਰਹਿ ਗਾਰਿ**
**ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ।**

ਸਰਦਾਰ ਜੀ : ਭਰਜਾਈ ਜੀ, ਸੰਤ ਬਿਸ਼ਨ ਸਿੰਘ ਜੀ ਨੇ ਮਿਸਟਰ ਕਾਵਨ ਦੀ ਦਾੜ੍ਹੀ ਫੜ ਕੇ ਸਿਰਫ ਕਾਵਨ ਦੀ ਹੱਤਕ ਨਹੀਂ ਸੀ ਕੀਤੀ ਸਗੋਂ ਸਾਰੇ ਅੰਗਰੇਜ਼ੀ ਰਾਜ ਦੀ ਹੱਤਕ ਕੀਤੀ ਸੀ। ਇਹ ਨਾਮਧਾਰੀਆਂ ਵਲੋਂ ਅੰਗਰੇਜ਼ੀ ਰਾਜ ਨੂੰ ਇਕ ਚੈਲੰਜ (Challenge) ਸੀ।

ਭਰਜਾਈ ਜੀ, ਕਦੀ ਇਹ ਵੀ ਸੁਣਿਆ ਜੇ ਕਿ ਕਦੇ ਬਗੈਰ ਮੁਕਦਮਾ ਚਲਾਏ ਕਿਸੇ ਨੂੰ ਸਜ਼ਾਏ ਮੌਤ ਦਿੱਤੀ ਜਾਏ। ਪਰ ਕਾਵਨ ਨੇ ਅਪਣੇ ਵਡੇ ਅਫਸਰਾਂ ਦੀ ਵੀ ਪਰਵਾਹ ਨ ਕਰਦਿਆਂ ਹੋਇਆ ਇਨ੍ਹਾਂ ਸੂਰਬੀਰ ਸਿਖਾਂ ਨੂੰ ਤੋਪਾਂ ਸਾਮ੍ਹਣੇ ਉਡਾਇਆ।

ਆਫਰੀਨ ਹੈ ਇਨ੍ਹਾਂ ਸਿਖਾਂ ਨੂੰ ਕਿ ਇਹ ਬਿਲਕੁਲ ਡਰੇ ਨਹੀਂ, ਭੱਜੇ ਨਹੀਂ ਕੋਈ ਉਜ਼ਰ ਨਹੀਂ ਕੀਤਾ। ਸਗੋਂ ਇਨ੍ਹਾਂ ਨੇ ਤੋਪ ਤਿੰਨ ਵਾਰ ਨ ਚਲਣ ਕਰ ਕੇ ਸਰਕਾਰ ਨੂੰ ਝੂਠਾ ਕਰ ਕੇ ਆਪ ਕਹਿ ਕੇ ਚੌਥੀ ਵਾਰ ਤੋਪ

ਚਲਵਾਈ ਅਤੇ ਹੱਸਦੇ ਹਸਦੇ ਸ਼ਹੀਦ ਹੋਏ

(ਸੂਲੀ) **ਚੜ੍ਹਦੇ ਚੜ੍ਹਦੇ ਕਰਨ ਮਜ਼ਾਕਾਂ ਮਰਨੋਂ ਮੂਲ ਨ ਡਰਦੇ**

ਇਹ ਸ਼ਹੀਦ **ਉਡੇ ਖੁਸ਼ੀ ਹੂੰ ਹੂੰ ਕਰ ਸਾਰੇ**

ਇਨ੍ਹਾਂ ਨੇ **ਜਰਾ ਨ ਕੀਨੇ ਪਰਾਨ ਪਯਾਰੇ**

ਗਿਆਨੀ ਗਿਆਨ ਸਿੰਘ ਜੀ

ਭਰਜਾਈ ਜੀ, ਇਸ ਸ਼ਹੀਦੀ ਸਾਕੇ ਪਿਛੋਂ ਅੰਗਰੇਜ਼ੀ ਸਰਕਾਰ ਨੇ ਨਾਮਧਾਰੀਆਂ ਉੱਤੇ ਅਤਿ ਦੇ ਜ਼ੁਲਮ ਢਾਏ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਗਿਰਫਤਾਰ ਕਰ ਕੇ ਪ੍ਰਦੇਸ਼ ਭੇਜ ਦਿੱਤਾ । ਨਾਮਧਾਰੀਆਂ ਨੂੰ ਅਖੰਡ ਪਾਠ ਕਰਨ ਤੋਂ ਮਨਾਹ ਕੀਤਾ ਗਿਆ । ਨਾਮਧਾਰੀ ਕੋਈ ਮੇਲਾ ਨਹੀਂ ਸਨ ਕਰ ਸਕਦੇ, ਕੋਈ ਦੀਵਾਨ ਨਹੀਂ ਸਨ ਸਜਾ ਸਕਦੇ, ਪੰਜਾਂ ਤੋਂ ਵਧ ਇਕੱਠੇ ਨਹੀਂ ਸਨ ਹੋ ਸਕਦੇ, ਬਿਨਾ ਸਰਕਾਰੀ ਆਗਿਆ ਤੋਂ ਆਪਣੇ ਪਿੰਡ ਤੋਂ ਬਾਹਰ ਨਹੀਂ ਸਨ ਜਾ ਸਕਦੇ

ਭਰਜਾਈ ਜੀ, ਇਕ ਪਾਸੇ ਤਾਂ ਸਰਕਾਰ ਅਪਣੇ ਰਾਜ ਨੂੰ ਖਤਰਾ ਸਮਝ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀਆਂ ਉਤੇ ਜ਼ੁਲਮ ਕਰ ਰਹੀ ਸੀ ਅਤੇ ਦੂਜੇ ਪਾਸੇ ਅਪਣੀ ਮਾਨਤਾ ਅਥਵਾ ਆਮਦਨ ਦੇ ਘਟ ਜਾਣ ਕਰਕੇ ਬ੍ਰਾਹਮਣ ਮਹੰਤ ਅਤੇ ਗੁਰਦੁਆਰਿਆਂ ਦੇ ਪੁਜਾਰੀ ਵੀ ਨਾਮਧਾਰੀਆਂ ਨੂੰ ਚੰਗਾ ਨਹੀਂ ਸਨ ਸਮਝਦੇ । ਵੱਡੇ ਵੱਡੇ ਸਰਦਾਰ ਵੀ ਸਤਿਗੁਰੂ ਜੀ ਨੂੰ ਆਪਣੀ ਐਸ਼ੋ ਇਸ਼ਰਤ ਕਰਨ ਦੇ ਰਾਹ ਵਿਚ ਇਕ ਬੜੀ ਰੁਕਾਵਟ ਸਮਝਦੇ ਸਨ । ਇਹ ਸਭ ਮਿਲਗਏ ਅੰਗਰੇਜ਼ਾਂ ਦੀ ਸਰਪਰਸਤੀ ਹੇਠ ਇਹ ਨਾਮਧਾਰੀਆਂ ਦੀ ਨਿੰਦਾ ਕਰਨ ਲਗ ਪਏ

ਭਰਜਾਈ ਜੀ ਇਹ ਤਾਂ ਤੁਹਾਨੂੰ ਪਤਾ ਹੀ ਹੈ ਕਿ ਅੰਗਰੇਜ਼ਾਂ ਦੀ ਨੀਤੀ ਪਾੜੋ ਤੇ ਰਾਜਕਰੋ (Divide & Rule) ਹੈ । ਇਸੇ ਨੀਤੀ ਅਨੁਸਾਰ ਹੀ ਸਿਖਾਂ ਵਿਚ ਇਤਫਾਕ ਨ ਹੋਣ ਦੇਣ ਦੇ ਖਿਆਲ ਨਾਲ ਗੁਰਦੁਆਰਿਆਂ ਦੇ ਪੁਜਾਰੀਆਂ ਅਤੇ ਮਹੰਤਾਂ ਰਾਹੀਂ ਇਹ ਪਰਚਾਰ ਕਰਵਾਇਆ ਕਿ ਨਾਮਧਾਰੀ (ਕੂਕੇ) ਮੁਸਲਮਾਨੀ ਕਲਾਮ ਪੜ੍ਹਦੇ ਹਨ ਇਹ ਸਿਖ ਨਹੀਂ, ਇਨ੍ਹਾਂ ਦਾ ਗੁਰਦੁਆਰਿਆਂ ਨਾਲ ਕੋਈ ਵਾਸਤਾ ਨਹੀਂ, ਇਨ੍ਹਾਂ ਦੀ ਕੋਈ ਅਰਦਾਸ ਨਹੀਂ ਕਰਨੀ ਚਾਹਦੀ । ਕਿਉਂਕਿ ਅੰਗਰੇਜ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵਧਦਾ ਪਰਤਾਪ ਸਹਾਰ ਨਹੀਂ ਸਨ ਸਕਦੇ ਇਸ ਲਈ ਇਨ੍ਹਾਂ ਇਹ ਪਰਚਾਰ ਕਰਵਾਉਣਾ ਸ਼ੁਰੂ ਕਰ ਦਿੱਤਾ ਕਿ ਸਤਿਗੁਰੂ ਰਾਮ ਸਿੰਘ ਜੀ ਸਿਖਾਂ ਦੇ ਗੁਰੂ ਨਹੀਂ ਹਨ । ਸਿਖਾਂ ਦੀ ਬੇਇਤਫਾਕੀ ਦਾ ਫਾਇਦਾ ਉਠਾ ਕੇ ਅੰਗਰੇਜ਼ਾਂ ਨੇ ਸਿਖਾਂ ਦੇ ਪੁਰਾਣੇ ਇਤਹਾਸ ਵੀ ਵਿਗਾੜ ਦਿੱਤੇ । ਕੁਝ ਸੁਆਰਥੀ ਅਤੇ ਲਾਲਚੀ ਲਿਖਾਰੀਆਂ ਕੋਲੋਂ, ਲਾਲਚ ਦੇ ਕੇ, ਇਤਿਹਾਸ ਅਪਣੀ ਮਰਜ਼ੀ ਅਨੁਸਾਰ

ਲਿਖਵਾਇਆ। ਪੁਰਾਣੇ ਇਤਿਹਾਸਕ ਗ੍ਰੰਥਾਂ ਵਿਚੋਂ ਕਈ ਪਰਸੰਗ ਕਢਵਾ ਕੇ ਅਪਣੇ ਨਵੇਂ ਅਤੇ ਮਨ ਘੜਤ ਪਰਸੰਗ ਦਰਜ ਕਰਾ ਦਿੱਤੇ ਜਨਮ ਸਾਖੀ, ਸੌ ਸਾਖੀ ਅਤੇ ਹੋਰ ਐਸੇ ਗ੍ਰੰਥ ਜਿਨ੍ਹਾਂ ਵਿਚ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਬਾਰ੍ਹਵੇਂ ਗੁਰੂ ਹੋਣ ਬਾਬਤ ਭਵਿਸ਼ ਵਾਕ ਹਨ, ਸਭ ਵਿਗਾੜ ਦਿੱਤੇ।

ਬੀਬੀ ਬਸੰਤ ਕੌਰ : ਸਰਦਾਰ ਜੀ ਤੁਹਾਨੂੰ ਕਿਸ ਤਰਾਂ ਪਤਾ ਹੈ ਕਿ ਗ੍ਰੰਥ ਵਿਗਾੜੇ ਗਏ ਹਨ ?

ਸਰਦਾਰ ਜੀ : ਭਰਜਾਈ ਜੀ, ਭਾਵੇਂ ਕੌਮ ਧਰੋਹੀ ਸਿਖਾਂ ਨੇ ਲਾਲਚ ਵੱਸ ਪੁਰਾਣੇ ਗ੍ਰੰਥ ਵਿਗਾੜ ਕੇ, ਮਨ ਘੜਤ ਪਰਸੰਗ ਦਰਜ ਕਰ ਕੇ ਨਵੇਂ ਗ੍ਰੰਥ ਛਪਵਾਏ ਹਨ ਪਰ ਪੁਰਾਣੇ ਗ੍ਰੰਥ ਵੀ ਤਾਂ ਕਈਆਂ ਬਜ਼ੁਰਗਾਂ ਕੋਲ ਪਏ ਹੋਏ ਹਨ। ਜਦੋਂ ਪੁਰਾਣੇ ਗ੍ਰੰਥਾਂ ਨੂੰ ਅਤੇ ਨਵੇਂ ਛਪੇ ਗ੍ਰੰਥਾਂ ਨੂੰ ਵਿਚਾਰ ਕੇ ਪੜ੍ਹੀਏ ਤਾਂ ਆਖੇਪਕਾਰੀ ਸਾਫ਼ ਉਘੜ ਕੇ ਸਾਮ੍ਹਣੇ ਆ ਜਾਂਦੀ ਹੈ।

ਭਰਜਾਈ ਜੀ ਚੰਦ੍ਰਮਾ ਦੇ ਕਿਸੇ ਛਪੜੀ ਵਿਚ ਪੈਂਦੇ ਪਰਛਾਵੇਂ ਨੂੰ ਵੇਖ ਕੇ ਜੇ ਛਪੜੀ ਨੂੰ ਮਿੱਟੀ ਨਾਲ ਭਰ ਕੇ ਇਹ ਆਖੀਏ ਕਿ ਹੁਣ ਚੰਦ੍ਰਮਾ ਨਹੀ ਰਿਹਾ ਤਾਂ ਇਹ ਸਾਡੀ ਭੁਲ ਹੈ ਕਿਉਂਜੋ ਚੰਦ੍ਰਮਾਂ ਤਾਂ ਉਸੇ ਤਰ੍ਹਾਂ ਆਕਾਸ਼ ਵਿਚ ਦਿਸ ਰਿਹਾ ਹੈ ਜੇ ਗ੍ਰੰਥਾਂ ਨੂੰ ਵਿਗਾੜ ਦਿੱਤਾ ਗਿਆ ਹੈ ਤਾਂ ਮਹਾਂ ਪੁਰਖਾਂ ਦੇ ਉਚਾਰੇ ਹੋਏ ਬਚਨ ਤਾਂ ਉਲਟ ਨਹੀਂ ਚਲੇ। ਉਹ ਤਾਂ ਅਵੱਸ਼ ਹੀ ਪੂਰੇ ਹੁੰਦੇ ਹਨ, ਕਿਉਂ ਜੋ

**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ**
**ਦ੍ਰਿਸਟਮਾਨ ਹੈ ਸਗਲ ਬਿਨਾਸੀ**
**ਇਕ ਸਾਧ ਬਚਨ ਅਟਲਾਧਾ**

ਭਰਜਾਈ ਜੀ, ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਹੋਏ ਪੰਥ ਪ੍ਰਕਾਸ਼ ਦੇ ਪੁਰਾਣੇ ਗ੍ਰੰਥਾਂ ਵਿਚ ਸ੍ਰੀ ਸਤਿਗੁਰ ਰਾਮ ਸਿੰਘ ਜੀ ਅਤੇ ਨਾਮਧਾਰੀ ਪੰਥ ਬਾਰੇ ੨੮ ਕਬਿੱਤ ਲਿਖੇ ਹੋਏ ਹਨ ਇਨ੍ਹਾਂ ਕਬਿੱਤਾਂ ਨੂੰ ਪੜ੍ਹ ਕੇ ਪਤਾ ਲਗਦਾ ਹੈ ਕਿ ਗਿਆਨੀ ਜੀ ਦੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਮਹਾਨ ਸ਼ਰਧਾ ਸੀ ਅਤੇ ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਦਾ ਅੰਸਿਕ ਅਵਤਾਰ ਮੰਨਦੇ ਹੋਏ ਲਿਖਦੇ ਹਨ

(ਸ੍ਰੀ ਦਸਮੇਸ਼ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ)

**ਐ ਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਹਿ**
**ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ**

ਪਰ ਨਵੇਂ ਛਪੇ ਗ੍ਰੰਥਾਂ ਵਿਚ ਇਹ ਕਬਿੱਤ ਪੂਰੇ ੨੮ ਨਹੀ
ਲਿਖੇ ਹੋਏ ਅਤੇ ਜਿਹੜੇ ਲਿਖੇ ਹਨ ਉਹ ਵੀ ਗਿਆਨੀ ਜੀ ਦੇ ਬਣਾਏ ਹੋਇ ਨਹੀਂ
ਹਨ ਸਗੋਂ ਜਾਅਲੀ ਬਣਾ ਕੇ ਲਿਖੇ ਹਨ ।
ਭਰਜਾਈ ਜੀ, ਸਾਰੀ ਦੁਨੀਆਂ ਜਾਣਦੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦਾ
ਪ੍ਰਕਾਸ਼ ਕੱਤਕ ਦੀ ਪੂਰਨਮਾਸ਼ੀ ਵਾਲੀ ਰਾਤ ਨੂੰ ਹੋਇਆ ਪਰ ਹੁਣ ਕਈ
ਆਖੇਪਕਾਰ ਲਿਖਦੇ ਹਨ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਵੈਸਾਖ
ਦੇ ਮਹੀਨੇ ਵਿਚ ਹੋਇਆ ਸੀ । ਇਕ ਹੋਰ ਨਵੀਂ ਗਲ ਸੁਣ ਲਓ
ਆਖੇਪਕਾਰ ਇਹ ਵੀ ਲਿਖਦੇ ਹਨ ਕਿ ਬਾਲੇ ਨਾਮ ਦਾ ਸ੍ਰੀ ਗੁਰੂ ਨਾਨਕ ਦੇਵ
ਜੀ ਦਾ ਕੋਈ ਵੀ ਸਿਖ ਨਹੀਂ ਸੀ

ਬੀਬੀ ਬਸੰਤ ਕੌਰ : ਹੈਂ । ਇਹ ਕੀ ਆਖਿਆ ਜੇ ? ਬਾਲੇ ਨਾਮ ਦਾ ਕੋਈ ਵੀ ਸਿਖ ਨਹੀਂ
ਸੀ ? ਸਾਡੀ ਬੈਠਕ ਵਿਚ ਜਿਹੜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਭ ਤੋ ਵਡੀ
ਤਸਵੀਰ ਲਗੀ ਹੋਈ ਹੈ ਉਸ ਵਿਚ ਭਾਈ ਮਰਦਾਨਾ ਜੀ ਕੀਰਤਨ ਕਰਦੇ ਅਤੇ
ਭਾਈ ਬਾਲਾ ਜੀ ਚਉਰ ਕਰਦੇ ਦਿਸ ਰਹੇ ਹਨ । ਹੈਂ ! ਇਹ ਕਹਿਣ ਵਾਲਿਆਂ
ਦੀ ਮਤ ਨੂੰ ਕੀ ਹੋ ਗਿਆ ਹੈ ? ਹੋਰ ਸਰਦਾਰ ਜੀ, ਜਿਹੜਾ ਸ੍ਰੀ ਨਨਕਾਣੇ
ਸਾਹਿਬ ਜਾਂ ਹੋਰ ਗੁਰਦੁਆਰਿਆਂ ਵਿਚ ਕਤੱਕ ਦੀ ਪੂਰਨਮਾਸ਼ੀ ਨੂੰ ਗੁਰਪੁਰਬ
ਮਨਾਇਆ ਜਾਂਦਾ ਹੈ ਉਹ ਕਿਸ ਗੁਰੂ ਸਾਹਿਬ ਜੀ ਦਾ ਮਨਾਇਆ ਜਾਂਦਾ ਹੈ ?

ਸਰਦਾਰ ਜੀ : ਭਰਜਾਈ ਜੀ, ਮੈਂ ਤੇ ਸਾਰੇ ਗ੍ਰੰਥ ਪੜ੍ਹੇ ਨਹੀਂ ਪਰ ਜਿਨ੍ਹਾਂ ਇਤਿਹਾਸ ਪੜ੍ਹੇ ਹਨ
ਉਹ ਲਿਖਦੇ ਹਨ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਬਹੁਤ ਆਖੇਪਕਾਰੀ ਕੀਤੀ
ਗਈ ਹੈ । ਇਨ੍ਹਾਂ ਇਤਿਹਾਸ ਵਿਗਾੜੂ ਲਿਖਾਰੀਆਂ ਨੇ ਅੰਗਰੇਜ਼ਾਂ ਨੂੰ ਖੁਸ਼ ਕਰਨ
ਵਾਸਤੇ ਆਪਣਾ ਸਾਰਾ ਜੋਰ ਇਸ ਸਚਾਈ ਨੂੰ ਛੁਪਾਉਣ ਵਾਸਤੇ ਲਾਇਆ ਹੈ
ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿਖਾਂ ਦੇ ਗੁਰੂ ਨਹੀਂ ਹਨ । ਇਨ੍ਹਾਂ ਲਿਖਾਰੀਆਂ
ਨੇ ਝੂਠੇ ਪਰਸੰਗ ਬਣਾ ਕੇ ਮਨ ਘੜਤ ਸਾਖੀਆਂ ਲਿਖਕੇ ਨਵੀਆਂ
ਕਵਿਤਾਵਾਂ ਲਿਖ ਕੇ ਸਚਾਈ ਨੂੰ ਛੁਪਾਉਣ ਦੀ ਕੋਸ਼ਿਸ਼ ਕੀਤੀ ਹੈ ਅਥਵਾ
ਕਰ ਰਹੇ ਹਨ, ਪਰ

ਸਚਾਈ ਛੁੱਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ
ਕਭੀ ਖੁਸ਼ਬੂ ਆ ਨਹੀਂ ਸਕਤੀ ਕਾਗਜ਼ ਕੇ ਫੂਲੋਂ ਸੇ

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਹਾਡੀ ਗਲ ਤਾਂ ਠੀਕ ਹੈ ਕਿ

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ

ਪਰ ਇਨ੍ਹਾਂ ਵਿਗਾੜੇ ਹੋਇ ਪਰਸੰਗਾਂ ਵਿਚੋਂ ਉਦਾਹਰਣ ਵਜੋਂ ਮੈਨੂੰ ਕੋਈ
ਦਸ ਸਕਦੇ ਹੋ ?

ਸਰਦਾਰ ਜੀ : ਭਰਜਾਈ ਜੀ, ਸਭ ਤੋਂ ਵਡਾ ਮਨ ਘੜਤ ਪਰਸੰਗ ਇਨ੍ਹਾਂ ਦੋਹਰਿਆ ਦੀ ਰਚਨਾ ਹੀ ਹੈ, ਜਿਹੜੇ ਕਿ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਹੋਏ ਸਮਝ ਕੇ ਪੜ੍ਹਦੇ ਹੋ

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।
ਗੁਰ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ।
ਜਾਂ ਕਾ ਹਿਰਦਾ ਸੁੱਧ ਹੈ ਖੋਜ ਸ਼ਬਦ ਮੈ ਲੇਹ ।

ਭਰਜਾਈ ਜੀ ਇਹ ਦੋਹਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਹੋਏ ਨਹੀਂ ਹਨ । ਇਹ ਸਿਖਾਂ ਨੂੰ ਗੁਮਰਾਹ ਕਰਨ ਲਈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਨ ਮੰਨਣ ਦੇ ਪਰਚਾਰ ਲਈ, ਅੰਗਰੇਜ਼ਾਂ ਦੀ ਵਫ਼ਾਦਾਰੀ ਵਜੋਂ, ਕਿਸੇ ਗੁਰਮੁਖਿ ਸਿੰਘ ਨਾਮੀ ਸਿਖ ਦੀ ਆਗਿਆ ਅਨੁਸਾਰ ਲਿਖੇ ਗਏ ਰਹਿਤ ਨਾਮੇ ਵਿਚ ਭਾਈ ਪ੍ਰਹਿਲਾਦ ਸਿੰਘ ਦੇ ਲਿਖੇ ਹੋਏ ਹਨ । ਇਹ ਲਿਖਾਰੀ ਇਸ ਰਹਿਤ ਨਾਮੇ ਦੇ ਲਿਖਣ ਦਾ ਸੰਮਤ ੧੭੫੨ (1752) ਲਿਖਦਾ ਹੈ । ਭਰਜਾਈ ਜੀ ਤੁਸੀ ਜਾਣਦੇ ਹੋ ਕਿ ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੬ (1756) ਦੀ ਪਹਿਲੀ ਵੈਸਾਖ ਨੂੰ ਸਿਖਾਂ ਨੂੰ ਅੰਮ੍ਰਿਤ ਛਕਾਇਆ ਸੀ ਅਤੇ ਫਿਰ ਕਈ ਲੜਾਈਆਂ ਲੜ ਕੇ ਸੰਮਤ ੧੭੬੩ (1763) ਵਿਚ ਸ੍ਰੀ ਅਬਚਲ ਨਗਰ ਪਧਾਰੇ ਸਨ ਅਤੇ ਸੰਮਤ ੧੭੬੫ ਵਿਚ ਚਿਖਾ ਵਾਲਾ ਸਾਂਗ ਵਰਤਾਇਆ ਸੀ ਤੁਸੀਂ ਆਪ ਹੀ ਸੋਚੋ ਜਦ ਚਿਖਾ ਵਾਲਾ ਸਾਂਗ ੧੭੬੫ ਵਿਚ ਵਰਤਿਆ ਸੀ ਤਾਂ ਗੁਰਆਈ ਦੇਣ ਦਾ ਐਲਾਨ ਸੰਮਤ ੧੭੫੨ ਵਿਚ ਕਿਸ ਤਰਾਂ ਹੋ ਸਕਦਾ ਸੀ ? ਹੋਰ ਸੁਣੋ, ਲਿਖਾਰੀ ਲਿਖਦਾ ਹੈ ਕਿ ਮੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੨ ਵਿਚ ਸ੍ਰੀ ਅਬਚਲ ਵਿਚ ਇਸ ਰਹਿਤ ਨਾਮੇ ਦੇ ਲਿਖਣ ਦਾ ਹੁਕਮ ਕੀਤਾ ਸੀ । ਭਰਜਾਈ ਜੀ ਇਤਹਾਸ ਦਸਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਸੰਮਤ ੧੭੬੩ ਤੋਂ ਪਹਿਲਾਂ ਕਦੇ ਵੀ ਸ੍ਰੀ ਅਬਚਲ ਨਗਰ ਵਲ ਗਏ ਹੀ ਨਹੀਂ, ਹੁਣ ਆਪ ਹੀ ਦਸੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਦੇਣ ਵਾਲੀ ਗਲ ਕਿੰਨੀ ਕੁ ਸੱਚੀ ਹੈ ?

ਕਿਸੇ ਠੀਕ ਲਿਖਿਆ ਹੈ

**ਝੂਠ ਦੇ ਪੈਰ ਨਹੀਂ ਹੁੰਦੇ**

ਬੀਬੀ ਬਸੰਤ ਕੌਰ : ਸਰਦਾਰ ਜੀ, ਮੈਨੂੰ ਕਿਸੇ ਦਸਿਆ ਸੀ ਕਿ ਇਹ ਦੋਹਰੇ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਹੋਏ ਗ੍ਰੰਥ ਪੰਥ ਪ੍ਰਕਾਸ਼ ਵਿਚ ਵੀ ਲਿਖੇ ਹੋਏ ਹਨ

ਸਰਦਾਰ ਜੀ : ਮੈਨੂੰ ਵੀ ਪਤਾ ਹੈ ਕਿ ਇਹ ਦੋਹਰੇ ਪੰਥ ਪ੍ਰਕਾਸ਼ ਵਿਚ ਵੀ ਲਿਖੇ ਹੋਏ ਹਨ, ਪਰ ਇਹ ਪਿਛੋਂ ਦੇ ਛਪੇ ਹੋਏ ਗ੍ਰੰਥ ਵਿਚ ਹਨ । ਪੰਥ ਪ੍ਰਕਾਸ਼ ਦੀ ਪਹਿਲੀ ਐਡੀਸ਼ਨ (Edition) ਵਿਚ ਨਹੀ ਹਨ

ਭਰਜਾਈ ਜੀ ਇਨ੍ਹਾਂ ਦੋਹਰਿਆਂ ਦਾ ਪਹਿਲੀ ਐਡੀਸ਼ਨ ਵਿਚ ਨ ਹੋਣ ਦਾ ਅਤੇ ਬਾਅਦ ਦੀਆਂ ਐਡੀਸ਼ਨਾਂ ਵਿਚ ਹੋਣ ਦਾ ਭੇਦ ਤੁਸੀਂ ਆਪ ਹੀ ਸਮਝ ਸਕਦੇ ਹੋ । ਗਿਆਨੀ ਜੀ ਚੰਗੇ ਸੂਝਵਾਨ ਵਿਦਵਾਨ ਸਨ । ਉਨ੍ਹਾਂ ਸ੍ਰੀ ਗ੍ਰੰਥ ਸਾਹਿਬ ਜੀ ਵਿਚੋਂ ਇਹ ਸ਼ਬਦ ਜ਼ਰੂਰ ਪੜ੍ਹੇ ਹੋਣ ਗੇ

ਪੜੇ ਰੇ ਸਗਲ ਬੇਦ, ਨਹ ਚੂਕੈ ਮਨ ਭੇਦ,
ਇਕੁ ਖਿਨੁ ਨ ਧੀਰਹਿ, ਮੇਰੇ ਘਰ ਕੇ ਪੰਚਾ ॥
ਕੋਈ ਐਸੋ ਰੇ ਭਗਤੁ, ਜੋ ਮਾਇਆ ਤੇ ਰਹਤੁ,
ਇਕ ਅੰਮ੍ਰਿਤ ਨਾਮੁ ਮੇਰੈ ਰਿਦਾ ਸਿੰਚਾ ॥

ਸ਼ਾਇਦ ਇਹ ਵੀ ਪੜ੍ਹਿਆ ਹੋਵੇਗਾ

ਮਨਹਿ ਪ੍ਰਗਾਸ ਭਇਓ, ਭ੍ਰਮੁ ਨਾਸਿਓ,
ਮੰਤ੍ਰ ਦੀਓ ਗੁਰ ਕਾਨ ।

ਭਰਜਾਈ ਜੀ, ਜੇ "ਆਗਿਆ ਭਈ ਅਕਾਲ ਕੀ" ਵਾਲੇ ਦੋਹਰੇ ਗਿਆਨੀ ਜੀ ਨੇ ਅਪਣੇ ਗ੍ਰੰਥ ਪੰਥ ਪ੍ਰਕਾਸ਼ ਵਿਚ ਆਪ ਲਿਖੇ ਹੁੰਦੇ ਤਾਂ ਉਨ੍ਹਾਂ ਦੇ ਅਪਣੇ ਲਿਖੇ ਅਨੁਸਾਰ ਉਨ੍ਹਾਂ ਦੇ ਗੁਰੂ ਸ੍ਰੀ ਗ੍ਰੰਥ ਸਾਹਿਬ ਜੀ ਹੋਣੇ ਚਾਹੀਦੇ ਸਨ ਪਰ ਉਹ ਤਾਂ ਆਤਮਕ ਗਿਆਨ ਦੀ ਪ੍ਰਾਪਤੀ ਲਈ ਕਿੰਨਾ ਹੀ ਚਿਰ ਕਿਸੇ ਪੂਰਨ ਸੰਤ ਦੀ ਤਲਾਸ਼ ਕਰਦੇ ਰਹੇ ਅਤੇ ਅਖੀਰ ਬਾਬਾ ਬੀਰ ਸਿੰਘ ਤੇ ਨਿਸਰਾ ਲੱਭਾ ਅਤੇ ਉਨ੍ਹਾਂ ਕੋਲੋਂ ਉਪਦੇਸ਼ ਲਿਆ ।

ਭਰਜਾਈ ਜੀ, ਇਸੇ ਲਈ ਤਾਂ ਗੁਰੂ ਜੀ ਲਿਖਦੇ ਹਨ

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ

ਇਥੋਂ ਸਾਫ ਪਤਾ ਲਗਦਾ ਹੈ ਕਿ ਧਾਰਮਿਕ ਗ੍ਰੰਥਾਂ ਦੇ ਪੜ੍ਹਨ ਨਾਲ ਇਹ ਸਿਖਿਆ ਮਿਲਦੀ ਹੈ ਕਿ ਆਤਮਕ ਗਿਆਨ ਦੀ ਪ੍ਰਾਪਤੀ ਲਈ ਜ਼ਰੂਰ ਕਿਸੇ ਪੂਰਨ ਸੰਤ ਅਥਵਾ ਦੇਹਧਾਰੀ ਗੁਰੂ ਕੋਲੋਂ ਉਪਦੇਸ਼ (ਗੁਰਮੰਤ੍ਰ) ਲਇਆ ਜਾਏ

ਸ੍ਰੀ ਗ੍ਰੰਥ ਸਾਹਿਬ ਜੀ ਵਿਚ ਤਾਂ ਸਾਫ ਲਿਖਿਆ ਹੈ :—

**ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ**
**ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ।**

ਕਿਉਂ ਜੋ

**ਬਿਨੁ ਸਤਿਗੁਰ ਹਰਿ ਨਾਮੁ ਨ ਲਭਈ**
**ਲਖ ਕੋਟੀ ਕਰਮ ਕਮਾਉ ।**

ਬੀਬੀ ਬਸੰਤ ਕੌਰ : ਸਰਦਾਰ ਜੀ, ਇਹ ਤੇ ਮੈਂ ਵੀ ਮੰਨਦੀ ਹਾਂ

**ਭਾਈਰੇ ਗੁਰ ਬਿਨੁ ਗਿਆਨੁ ਨ ਹੋਇ ।**
**ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ ।**

ਅਨੁਸਾਰ ਗੁਰੂ ਤੋਂ ਬਿਨਾ ਗਿਆਨ ਨਹੀਂ ਹੋ ਸਕਦਾ । ਇਸੇ ਵਾਸਤੇ ਤਾਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਦੇ ਹਾਂ । ਨਾਲੇ ਗੁਰੂ ਸਾਹਿਬ ਜੀ ਨੇ ਲਿਖਿਆ ਵੀ ਹੋਇਆ ਹੈ

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ।**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ।**

ਸਰਦਾਰ ਜੀ, ਜੇ ਗੁਰੂ ਸਾਹਿਬ ਜੀ ਨੇ ਬਾਣੀ ਨੂੰ ਗੁਰੂ ਥਾਪ ਦਿੱਤਾ ਹੈ ਤਾਂ ਸਾਨੂੰ ਇਸ ਤੇ ਕੋਈ ਕਿੰਤੂ ਨਹੀਂ ਕਰਨੀ ਚਾਹੀਦੀ

ਸਰਦਾਰ ਜੀ : ਭਰਜਾਈ ਜੀ, ਇਹੀ ਤੇ ਗਲ ਹੈ ਕਿ ਅਸੀਂ ਆਪਣੇ ਪੱਖ ਦੀ ਪੂਰਤੀ ਲਈ ਗੁਰਬਾਣੀ ਦੇ ਅਰਥ ਵੀ ਅਨਰਥ ਕਰ ਜਾਂਦੇ ਹਾਂ । ਭਲਾ ਆਪ ਹੀ ਦਸੋ ਕਿ ਇਸ ਪੰਗਤੀ ਵਿਚ ਕਿਥੇ ਲਿਖਿਆ ਹੈ ਕਿ ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਹਨ । ਇਥੇ ਤਾਂ ਗੁਰਬਾਣੀ ਦੀ ਉਪਮਾ ਕੀਤੀ ਗਈ ਹੈ, ਦਸਿਆ ਗਇਆ ਹੈ ਕਿ ਸ੍ਰੀ ਗੁਰੂ ਜੀ ਦੇ ਮੁਖਾਰਬਿੰਦ ਤੋਂ ਨਿਕਲੀ ਹੋਈ ਬਾਣੀ (ਗੁਰਬਾਣੀ) ਦੂਸਰੀਆਂ ਸਾਰੀਆਂ ਬਾਣੀਆਂ ਵਿਚੋਂ ਸਰੇਸ਼ਟ ਹੈ ਜਿਵੇਂ ਕਿ

**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ**

ਸਤਿਗੁਰੂ ਜੀ ਤਾਂ ਦੂਜੀਆਂ ਬਾਣੀਆਂ ਨੂੰ ਕਚੀ ਆਖਕੇ ਗੁਰਬਾਣੀ ਦੀ ਉਪਮਾ ਇਸਤਰਾਂ ਕਰਦੇ ਹਨ

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ**

ਭਰਜਾਈ ਜੀ, ਮੈਨੂੰ ਤੁਸੀਂ ਦਸ ਸਕਦੇ ਹੋ ਕਿ ਇਹ ਸ਼ਬਦ
"ਬਾਣੀ ਗੁਰੂ ਗੁਰੂ ਹੈ ਬਾਣੀ" ਕਿਹੜੀ ਪਾਤਸ਼ਾਹੀ ਦਾ ਉਚਾਰਿਆ ਹੋਇਆ ਹੈ?

ਬੀਬੀ ਬਸੰਤ ਕੌਰ : ਮੈਨੂੰ ਇਹ ਤਾਂ ਪਤਾ ਨਹੀਂ।

ਸਰਦਾਰ ਜੀ : ਭਰਜਾਈ ਜੀ, ਇਹ ਸ਼ਬਦ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮ ਦਾਸ ਜੀ ਦਾ ਉਚਾਰਿਆ ਹੋਇਆ ਹੈ

ਬੀਬੀ ਬਸੰਤ ਕੌਰ : ਸਰਦਾਰ ਜੀ, ਇਸ ਵਿਚ ਕੀ ਫਰਕ ਹੈ ਭਾਵੇਂ ਕਿਸੇ ਗੁਰੂ ਦਾ ਉਚਾਰਿਆ ਹੋਵੇ, ਸਾਰੇ ਗੁਰੂ ਇਕੋ ਜਹੇ ਹਨ।

ਸਰਦਾਰ ਜੀ : ਭਰਜਾਈ ਜੀ, ਜਰਾ ਸੋਚੋ ਕਿ ਜੇ ਗੁਰੂ ਰਾਮ ਦਾਸ ਜੀ ਦੇ ਇਸ ਸ਼ਬਦ ਦਾ ਭਾਵ ਗੁਰੂ ਗ੍ਰੰਥ ਸਾਹਿਬ ਹੁੰਦਾ ਤਾਂ ਉਨ੍ਹਾਂ ਪਿਛੋਂ ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਣੀ ਚਾਹਦੀ ਸੀ ਪਰ ਸਚਾਈ ਇਹ ਹੈ ਕਿ

**ਰਾਮ ਦਾਸਿ ਗੁਰੂ ਜਗ ਤਾਰਨ ਕਉ**
**ਗੁਰ ਜੋਤਿ ਅਰਜਨ ਮਾਹਿ ਧਰੀ।**

ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਅਪਣਾ ਉੱਤਰਾਧਿਕਾਰੀ ਸ੍ਰੀ ਗ੍ਰੰਥ ਸਾਹਿਬ ਨੂੰ ਨਹੀਂ ਬਣਾਇਆ ਸਗੋਂ ਸ੍ਰੀ ਗੁਰੂ ਹਰਿ ਗੋਬਿੰਦ ਸਿੰਘ ਜੀ ਨੂੰ ਬਣਾਇਆ

**ਜਬ ਅਰਜਨ ਪ੍ਰਭ ਲੋਕ ਸਿਧਾਏ।**
**ਹਰਿ ਗੋਬਿੰਦ ਤਿਹ ਠਾਂ ਠਹਿਰਾਏ।**

ਇਸ ਤੋਂ ਅਗੇ

**ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ**
**ਹਰੀ ਰਾਏ ਤਿਹਨਾਂ ਬੈਠਾਰੇ**

ਸ੍ਰੀ ਗੁਰੂ ਹਰਿ ਰਾਇ ਜੀ ਨੇ ਅਪਣਾ ਉੱਤਰਾਧਿਕਾਰੀ ਅਪਣੇ ਛੋਟੇ ਸਾਹਿਬਜ਼ਾਦੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਬਣਾਇਆ ਸੀ। ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਭਾਵੇਂ ਬਾਲ ਗੁਰੂ ਹੀ ਸਨ ਪਰ ਉਨ੍ਹਾਂ ਵਿਚ ਜੋਤ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਸੀ ਅਤੇ ਜੁਗਤਿ ਮਰਯਾਦਾ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਸੀ।
ਭਰਜਾਈ ਜੀ, ਭਾਵੇਂ ਇਹ ਅਟੱਲ ਸਚਾਈ ਹੀ ਹੈ ਕਿ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ ਪਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਤਾਂ ਸਿਖਾਂ ਦੀ ਪ੍ਰੀਖਿਆ ਲੈ ਕੇ ਇਸ ਸਿਧਾਂਤ ਤੇ ਸਦਾ ਲਈ ਮੁਹਰ ਲਾ ਦਿੱਤੀ ਸੀ

ਬੀਬੀ ਬਸੰਤ ਕੌਰ : ਉਹ ਕਿਸ ਤਰ੍ਹਾਂ ?

ਸਰਦਾਰ ਜੀ : ਭਰਜਾਈ ਜੀ ਬਾਬਾ ਰਾਮ ਰਾਇ ਜੀ ਨੇ ਸ੍ਰੀ ਗੁਰੂ ਹਰਿ
ਰਾਇ ਜੀ ਦੀ ਕਿਰਪਾ ਨਾਲ, ਉਸ ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਨੂੰ ੭੨ ਕਰਾਮਾਤਾਂ
ਵਿਖਾ ਕੇ ਖੁਸ਼ ਕਰ ਦਿੱਤਾ ਸੀ, ਜਿਸ ਕਰ ਕੇ ਬਾਦਸ਼ਾਹ ਬਾਬੇ ਰਾਮ ਰਾਇ ਜੀ ਦਾ
ਬਹੁਤ ਆਦਰ ਸਤਿਕਾਰ ਕਰਦਾ ਸੀ । ਇਹ ਬਾਬਾ ਜੀ ਗੁਰ ਗੱਦੀ ਨ ਮਿਲਣ ਕਰ
ਕੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨਾਲ ਈਰਖਾ ਕਰਦੇ ਸਨ । ਇਨ੍ਹਾਂ ਬਾਬਾ ਜੀ ਦੇ
ਜ਼ੋਰ ਦੇਣ ਕਰਕੇ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਦਿਲੀ ਸਦ
ਭੇਜਿਆ ਸੀ । ਸ੍ਰੀ ਗੁਰੂ ਜੀ ਦਿਲੀ ਤਾਂ ਆ ਗਏ ਸਨ ਪਰ ਅਪਣੇ
ਪ੍ਰਣ ਅਨੁਸਾਰ ਔਰੰਗਜ਼ੇਬ ਦੇ ਮਥੇ ਨਹੀਂ ਸਨ ਲਗੇ । ਉਨ੍ਹਾਂ ਦਿਨਾਂ ਵਿਚ
ਹੀ ਦਿਲੀ ਵਿਚ ਹੈਜ਼ੇ ਦੀ ਬੀਮਾਰੀ ਬਹੁਤ ਫੈਲ ਗਈ ਸੀ, ਬੜੇ ਰੋਗੀ ਮਰਨ ਲਗੇ
ਭਾਈ ਗੁਰਬਖਸ਼ ਜੀ ਦੀ ਪ੍ਰੇਰਨਾ ਨਾਲ ਜਿਨ੍ਹਾਂ ਰੋਗੀਆਂ ਨੇ ਸ੍ਰੀ ਗੁਰ ਜੀ ਦਾ
ਚਰਨਾਮ੍ਰਿਤ ਛਕਿਆ ਉਹ ਸਭ ਰਾਜ਼ੀ ਹੋ ਗਏ । ਇਸ ਤਰਾਂ ਗੁਰੂ ਜੀ ਦੀ ਕੀਰਤੀ
ਬਹੁਤ ਫੈਲੀ ।

ਦਿਲੀ ਵਿਚ ਕਿਆਮ ਦੇ ਸਮੇਂ ਹੀ ਸ੍ਰੀ ਗੁਰ ਜੀ ਨੂੰ ਸੀਤਲਾ ਨਿਕਲ ਆਈ ਸੀ
ਗੁਰੂ ਜੀ ਦੀ ਦੇਹ ਜ਼ਿਆਦਾ ਢਿਲੀ ਵੇਖਕੇ ਸਿਖਾਂ ਨੂੰ ਬੜੀ ਚਿੰਤਾ ਹੋਈ । ਸੰਗਤ
ਦੀ ਰਜ਼ਾਮੰਦੀ ਨਾਲ ਭਾਈ ਗੁਰਬਖਸ਼ ਜੀ ਨੇ ਅਰਜ਼ ਕੀਤੀ ਕਿ ਹੇ ਸੱਚੇ ਪਾਤਸ਼ਾਹ
ਜੀ ਅਸੀਂ ਤਾਂ ਚਾਹੁੰਦੇ ਹਾਂ ਕਿ ਆਪ ਜੀ ਦੀ ਉਮਰ ਹਜ਼ਾਰਾਂ ਸਾਲ ਹੋਵੇ ਪਰ
ਤੁਹਾਡੀ ਰਜ਼ਾ, ਤੁਸੀਂ ਤਾਂ ਸੱਚਖੰਡ ਜਾਣ ਦੀ ਤਿਆਰੀ ਕਰ ਰਹੇ ਹੋ ।
ਪਿਛਲੇ ਗੁਰੂ ਸਾਹਿਬਾਨ ਤਾਂ ਸਚ ਖੰਡ ਜਾਣ ਤੋਂ ਪਹਿਲਾਂ ਦੂਜੇ ਗੁਰੂ ਜੀ
ਨੂੰ ਗੁਰ ਗੱਦੀ ਤੇ ਬਿਠਾ ਦਿੰਦੇ ਸਨ, ਹੁਣ ਆਪ ਜੀ ਦਾ ਕੀ ਹੁਕਮ ਹੈ ?

**ਗੁਰ ਪੁਰ ਤਿਆਗਨ ਤਨ ਸਮੇਂ, ਸਭ ਰਹੇ ਭੁਜਾ ਪਕਰਾਵਤੇ ।**
**ਅਬ ਸੰਗਤੇਂ ਕੇ ਤਾਈਂ ਤੁਮ, ਲੜ ਕਉਨ ਕੇ ਤੁਮ ਲਾਵਤੇ ।**

ਹੁਣ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਸਿਖਾਂ ਦੀ ਪ੍ਰੀਖਿਆ ਲੈਣ ਵਾਸਤੇ ਇਕ ਨਿਰਾਲਾ
ਹੀ ਕੌਤਕ ਕੀਤਾ । ਉਹ ਵੇਖਣਾ ਚਾਹੁੰਦੇ ਸਨ ਕਿ ਸਿਖ ਵੀ ਬ੍ਰਾਹਮਣਾਂ ਵਾਂਙੂ ਵੇਦਾਂ
ਸ਼ਾਸਤ੍ਰਾਂ ਅਤੇ ਗ੍ਰੰਥਾਂ ਦੀ ਪੂਜਾ ਤੇ ਸੰਤੁਸ਼ਟ ਹਨ ਜਾਂ ਕਿਸੇ ਸਚੇ ਗੁਰੂ ਦੇ ਲੜ
ਲਗਣਾ ਚਾਹੁੰਦੇ ਹਨ । ਸ੍ਰੀ ਗੁਰੂ ਨੇ ਬਚਨ ਕੀਤ

**ਗੁਰੂ ਗ੍ਰੰਥ ਸਾਹਿਬ ਸਭਿ ਕੇਰਾ ਜੋ ਹਮਰੋ ਚਹਿ ਦਰਸਨ ਹੇਰਾ ।**
**ਸੋ ਸਰਧਾ ਕਰ ਹੇਰਨ ਕਰੈ ਪਾਪਨ ਗਨ ਕੋ ਤਤ ਛਿਨ ਹਰੈ ।**
**ਹਮ ਸੋ ਬਾਤ ਕਰਨ ਜੋ ਚਾਹਹਿ ਪੜਹਿ ਸੁਨਹਿ ਗੁਰ ਗ੍ਰੰਥ ਉਮਾਹਹਿ ।**

(ਗੁਰ ਪ੍ਰਤਾਪ ਸੂਰਜ ਗ੍ਰੰਥ)

ਸ੍ਰੀ ਗੁਰੂ ਜੀ ਦੇ ਬਚਨ ਸੁਣ ਕੇ ਸੰਗਤ ਨੇ ਵਿਚਾਰ ਕੀਤੀ
ਅਤੇ ਭਾਈ ਗੁਰਬਖਸ਼ ਜੀ ਨੇ ਦੋਬਾਰਾ ਅਰਜ ਕੀਤੀ
ਕਿ : ਹੇ ਗੁਰੂ ਜੀ

ਬਿਨ ਗੁਰ, ਸੰਗਤ ਹਵੈ ਬਿਰ ਕੋਇ ਨ ।
ਜਥਾ ਨ੍ਰਿਪਤ ਬਿਨ ਸੈਨਾ ਕੋਇ ਨ ।

ਜੋ ਗੁਰ ਗ੍ਰੰਥ ਆਪ ਨੇ ਭਨਯੋ
ਸੋ ਸਗਰੇ ਸਿਖਨ ਹੀ ਸੁਨਯੋ
ਲਿਖ ਲੈ ਹੈ ਅਬ ਸੋਢੀ ਸਾਰੇ
ਬੈਠਹਿ ਮਾਨੀ ਗੁਰ ਹੋਇ ਭਾਰੇ

ਯਾਂ ਤੇ ਸੰਗਤ ਕਿਸ ਲੜ ਲਾਵਹੁ ।
ਗੁਰਤਾ ਉਚਿਤ ਜਹਿ ਲਖ ਪਾਵਹੁ ।

ਭਾਵ ਇਹ ਹੈ ਕਿ ਭਾਈ ਗੁਰਬਖਸ਼ ਜੀ ਨੇ ਅਰਜ਼ ਕੀਤੀ ਕਿ ਹੇ ਗੁਰੂ ਜੀ ਜਿਸ ਤਰ੍ਹਾਂ ਰਾਜੇ ਤੋਂ ਬਿਨਾ ਸੈਨਾ ਨਹੀਂ ਹੁੰਦੀ ਇਸ ਤਰ੍ਹਾਂ ਗੁਰੂ ਤੋਂ ਬਿਨਾ ਸੰਗਤ ਕਾਇਮ ਨਹੀਂ ਰਹਿ ਸਕਦੀ । **ਖੇਤੀ ਖਸਮੈ ਸੇਤੀ** ਹੀ ਹੁੰਦੀ ਹੈ । ਹੋਰ ਜੋ ਆਪ ਜੀ ਨੇ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਸਤੇ ਹੁਕਮ ਕੀਤਾ ਹੈ ਅਸਾਂ ਸਾਰਿਆਂ ਨੇ ਸੁਣ ਲਿਆ ਹੈ ਪਰ ਵਿਚਾਰ ਇਹ ਹੈ ਕਿ

"ਜਦੋਂ ਸਾਰੇ ਹੀ ਸੋਢੀ ਸ੍ਰੀ ਗ੍ਰੰਥ ਸਾਹਿਬ ਦਾ ਉਤਾਰਾ ਕਰ ਕੇ ਅਪਣੇ ਅਪਣੇ ਕੋਲ ਰਖ ਲੈਣਗੇ ਤਾਂ ਫਿਰ ਗ੍ਰੰਥ ਸਾਹਿਬ ਵੀ ਅਨਗਿਣਤ ਹੋ ਜਾਣਗੇ ਫਿਰ ਅਸੀਂ ਕਿਸ ਕਿਸ ਨੂੰ ਗੁਰੂ ਮੰਨਾਂਗੇ ? ਸੋ ਆਪ ਜੀ ਕਿਰਪਾ ਕਰੋ ਅਤੇ ਪੂਰਬ ਗੁਰੂ ਸਾਹਿਬਾਨ ਦੀ ਮਰਿਆਦਾ ਅਨੁਸਾਰ ਕਿਸੇ ਗੁਰਿਆਈ ਸੰਭਾਲਣ ਵਾਲੀ, ਪੂਰਨ ਯੋਗਤਾ ਵਾਲੀ ਵਿਅਕਤੀ ਨੂੰ ਅਪਣਾ ਉੱਤਰਾਧਿਕਾਰੀ ਬਣਾਓ"

ਸੰਗਤ ਦੀ ਯੋਗ ਬੇਨਤੀ ਸੁਣ ਕੇ ਗੁਰੂ ਸਾਹਿਬ ਜੀ ਨੇ ਪੰਜ ਪੈਸੇ ਅਤੇ ਇਕ ਨਾਰੀਅਲ ਲਿਆਉਣ ਦਾ ਹੁਕਮ ਕੀਤਾ । ਹੁਕਮ ਅਨੁਸਾਰ ਇਕ ਸੋਨੇ ਦੇ ਥਾਲ ਵਿਚ ਇਕ ਨਾਰੀਅਲ ਅਤੇ ਪੰਜ ਪੈਸੇ ਗੁਰ ਸਾਹਿਬ ਜੀ ਦੇ ਪੇਸ਼ ਕੀਤੇ ਗਏ । ਗੁਰੂ ਸਾਹਿਬ ਜੀ ਨੇ ਪਲੰਘ ਤੋਂ ਉਤਰ ਕੇ ਜ਼ਮੀਨ ਉਤੇ ਆਸਣ ਤੇ ਬੈਠ ਕੇ ਥਾਲ ਹੱਥ ਵਿਚ ਲੈ ਕੇ ਬਚਨ ਕੀਤਾ

ਬਾਬਾ ਬਸਹਿ ਜਿ ਗ੍ਰਾਮ ਬਕਾਲੇ ।
ਬਨਿ ਗੁਰ ਸੰਗਤ ਸਕਲ ਸਮਾਲੇ ।














# ਸ੍ਰੀ ਗੁਰੂ ਹਰਿਕ੍ਰਿਸ਼ਨ ਜੀ

ਦਿਲੀ ਨਿਵਾਸ ਸਮੇਂ ਅਪਣੇ ਅੰਤਮ ਵੇਲੇ ਗੁਰੂ ਗਦੀ ਦੀ ਸਮਗ੍ਰੀ
(ਪੰਜ ਪੈਸੇ ਤੇ ਇਕ ਨਲੀਯੇਰ ਥਾਲ ਵਿਚ ਰਖ ਕੇ
**ਬਾਬਾ ਬਸਹਿ ਜਿ ਗ੍ਰਾਮ ਬਕਾਲੇ** ਦੇ ਸੰਕੇਤ ਨਾਲ) ਸੰਗਤ ਦੇ ਸਪੁਰਦ ਕਰ ਰਹੇ ਹਨ







## ਸ੍ਰੀ ਗੁਰੂ ਹਰਿਕ੍ਰਿਸ਼ਨ ਜੀ

ਦਿਲੀ ਨਿਵਾਸ ਸਮੇਂ ਅਪਣੇ ਅੰਤਮ ਵੇਲੇ ਗੁਰੂ ਗਦੀ ਦੀ ਸਮਗ੍ਰੀ
( ਪੰਜ ਪੈਸੇ ਤੇ ਇਕ ਨਲੀਯੇਰ ਥਾਲ ਵਿਚ ਰਖ ਕੇ
**ਬਾਬਾ ਬਸਹਿ ਜਿ ਗ੍ਰਾਮ ਬਕਾਲੇ** ਦੇ ਸੰਕੇਤ ਨਾਲ ) ਸੰਗਤ ਦੇ ਸਪੁਰਦ ਕਰ ਰਹੇ ਹਨ

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਅਪਣੇ ਉੱਤਰਾਧਿਕਾਰੀ ਦਾ ਨਾਮ ਨਹੀਂ ਦੱਸਿਆ ਪਰ ਇੰਨਾ ਦਸ ਦਿੱਤਾ ਸੀ ਕਿ ਬਾਬਾ ਜੀ ਬਕਾਲੇ ਨਗਰ ਵਿਚ ਰਹਿੰਦੇ ਹਨ

ਭਰਜਾਈ ਜੀ, ਹੁਣ ਤੁਸੀ ਆਪ ਹੀ ਸੋਚੋ ਕਿ ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਸਿਖਾਂ ਦੀ ਪ੍ਰੀਖਿਆ ਲੈ ਕੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਯੋਗ ਨ ਸਮਝਦਿਆਂ ਹੋਇਆਂ ਅਪਣਾ ਉੱਤਰਾਧਿਕਾਰੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਬਣਾਇਆ ਸੀ, ਤਾਂ ਫਿਰ ਗੁਰੂ ਗੋਬਿੰਦ ਸਿੰਘ ਜੀ ਸਰਬ ਕਲਾ ਸਮ੍ਰੱਥ ਵਾਲੇ ਸ੍ਰੀ ਗ੍ਰੰਥ ਸਾਹਿਬ ਨੂੰ ਗੱਦੀ ਕਿਵੇਂ ਦੇ ਸਕਦੇ ਸਨ ?

ਭਰਜਾਈ ਜੀ, ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ । ਭਾਈ ਗੁਰਦਾਸ ਜੀ ਲਿਖਦੇ ਹਨ

**ਵੇਦ ਗ੍ਰੰਥ ਗੁਰ ਹੱਟੁ ਹੈ ਜਿਤੁ ਲਗ ਭਵਜਲ ਪਾਰ ਉਤਾਰਾ**
**ਸਤਿਗੁਰ ਬਾਝੁ ਨ ਬੁਝੀਐ ਜਿਚਰ ਧਰੈ ਨ ਗੁਰ ਅਵਤਾਰਾ**

ਸ੍ਰੀ ਸਤਿਗੁਰੂ ਜੀ ਵੀ ਲਿਖਦੇ ਹਨ

**ਸਿਮ੍ਰਿਤ ਸਾਸਤ ਬੇਦ ਬਖਾਣੇ ॥**
**ਭਰਮੇ ਭੂਲਾ ਤਤੁ ਨ ਜਾਣੇ ॥**
**ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ**
**ਦੁਖੋ ਦੁਖੁ ਕਮਾਵਣਿਆ ॥**

ਭਾਵ ਕਿ ਜਿਨਾਂ ਚਿਰ ਦੇਹਧਾਰੀ ਗੁਰੂ ਨਹੀ ਮਿਲਦਾ ਉਨਾਂ ਚਿਰ ਵੇਦਾਂ ਅਥਵਾ ਗ੍ਰੰਥਾਂ ਦੇ ਗਿਆਨ ਨੂੰ ਜਾਣ ਨਹੀਂ ਸਕੀਦਾ, ਨ ਤਾਂ ਆਤਮਕ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਨਹੀ ਆਤਮਕ ਸ਼ਾਂਤੀ ਮਿਲਦੀ ਹੈ ।

ਬੀਬੀ ਬਸੰਤ ਕੌਰ : ਸਰਦਾਰ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਵਾਲੀ ਸਾਖੀ ਅਜ ਮੈਂ ਪਹਿਲੀ ਵਾਰ ਹੀ ਸੁਣੀ ਹੈ, ਇਹ ਕਥਾ ਤਾਂ ਗੁਰਦੁਆਰੇ ਕਦੇ ਵੀ ਨਹੀਂ ਹੋਈ । ਸ਼ਾਇਦ ਗਿਆਨੀ ਜੀ ਨੂੰ ਇਸ ਸਾਖੀ ਦਾ ਪਤਾ ਨਹੀਂ ਹੋਣਾ

ਸਰਦਾਰ ਜੀ : ਭਰਜਾਈ ਜੀ, ਗਿਆਨੀ ਜੀ ਬੜੇ ਪੜ੍ਹੇ ਲਿਖੇ ਵਿਦਵਾਨ ਹਨ । ਉਨ੍ਹਾਂ ਸੂਰਜ ਪ੍ਰਕਾਸ਼ ਵਿਚੋਂ ਇਹ ਸਾਖੀ ਜ਼ਰੂਰ ਪੜ੍ਹੀ ਹੋਵੇਗੀ । ਸੰਗਤ ਵਿਚ ਨ ਸੁਣਾਉਣ ਦਾ ਇਕ ਭੇਦ ਹੈ

ਬੀਬੀ ਬਸੰਤ ਕੌਰ : ਸਰਦਾਰ ਜੀ ਭੇਦ ਕੀ ਹੈ ?

ਸਰਦਾਰ ਜੀ : ਭਰਜਾਈ ਜੀ, ਅੰਗਰੇਜ਼ਾਂ ਨੂੰ ਖੁਸ਼ ਕਰਨ ਵਾਸਤੇ ਅਤੇ ਆਪਣੀ ਮਾਨਤਾ ਬਣਾਈ ਰਖਣ ਵਾਸਤੇ ਇਹ ਪੁਜਾਰੀ, ਗਿਆਨੀ ਅਥਵਾ ਪਰਚਾਰਕ ਸੰਗਤ ਦੇ ਸਾਮ੍ਹਣੇ ਸਚਾਈ ਆਉਣ ਹੀ ਨਹੀਂ ਦਿੰਦੇ । ਇਨ੍ਹਾਂ ਪਰਚਾਰ ਹੀ ਉਹ ਕਰਨਾ ਹੁੰਦਾ ਹੈ ਜਿਦ੍ਹੇ ਨਾਲ ਸੰਗਤ ਭੰਬਲ ਭੂਸੇ ਵਿਚ ਫਸੀ ਰਹੇ । ਤੁਸੀ ਆਪ ਹੀ ਸੋਚੋ ਕਿ ਜੇ ਇਹ ਕਥਾ ਸੰਗਤ ਵਿਚ ਸੁਣਾਈ ਜਾਣੇ ਤਾਂ ਸੰਗਤ ਇਹ ਇਤਰਾਜ਼ ਨ ਕਰੇਗੀ ਕਿ ਜਦ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਯੋਗ ਨ ਸਮਝਦਿਆਂ ਹੋਇਆਂ, ਗੱਦੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿਤੀ ਸੀ, ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਹੜੇ ਕਿ ਆਪ ਲਿਖਦੇ ਹਨ

ਸ੍ਰੀ ਹਰਿਕ੍ਰਿਸ਼ਨ ਧਿਆਈਐ
ਜਿਸ ਡਿਠੇ ਸਭ ਦੁਖ ਜਾਇ

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਫ਼ੈਸਲੇ ਨੂੰ ਕਿਵੇਂ ਗਲਤ ਸਮਝ ਸਕਦੇ ਸਨ ਅਤੇ ਕਿਵੇਂ ਗੱਦੀ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਦੇ ਸਕਦੇ ਸਨ
ਭਰਜਾਈ ਜੀ ਸੱਚ ਅਤੇ ਝੂਠ ਦੀ ਪਰਖ ਆਪ ਹੀ ਕਰ ਲਉ
ਹੁਣ ਮੈਂ ਤੁਹਾਨੂੰ ਗੁਰਬਾਣੀ ਅਨੁਸਾਰ ਕੂੜ ਕੂ ਗੁਰੂ ਲਖਣ ਦਸਣ ਦਾ ਜਤਨ ਕਰਦਾ ਹਾਂ

ਭਰਜਾਈ ਜੀ, ਜੋ ਕਿਸੇ ਗੁਰੂ ਨੇ ਸਿਖ ਨੂੰ ਸਿਖਿਆ ਦੇਣੀ ਹੁੰਦੀ ਹੈ ਤਾਂ ਉਹ ਸਿਖਿਆ ਬੋਲ ਕੇ ਦਿੱਤੀ ਜਾਂਦੀ ਜਿਵੇਂ ਕਿ

ਤਿਸੁ ਗੁਰ ਕਉ ਹਉ ਵਾਰਿਆ
ਜਿਨਿ ਹਰਿ ਕੀ ਹਰਿ ਕਥਾ ਸੁਣਾਈ॥

ਅਥਵਾ
ਤਿਸੁ ਗੁਰ ਕੰਉ ਸਭਿ ਨਮਸਕਾਰ ਕਰਹੁ
ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥

ਅਥਵਾ
ਜਿਨ ਹਰਿ ਕੀ ਸਿਫਤ ਕੀਤੀ ਹੈ

ਸਤਿਗੁਰੁ ਪੁਰਖੁ ਜਿ ਬੋਲਿਆ
ਗੁਰਸਿਖਾ ਮੰਨਿ ਲਈ ਰਜਾਇ ਜੀਉ ॥

ਭਰਜਾਈ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਸਾਰੇ ਗੁਰੂ ਸਾਹਿਬਾਨ ਜੀ ਨੇ ਜਿਥੇ ਕਿਥੇ ਵੀ ਕਿਸੇ ਨੂੰ ਸਿਖਿਆ ਦਿੱਤੀ ਬੋਲ ਕੇ ਹੀ ਦਿਤੀ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਸੁਲਤਾਨ ਪੁਰ ਦੇ ਨਵਾਬ ਨੂੰ ਸੱਚੀ ਨਿਮਾਜ ਪੜ੍ਹਨ ਦੀ ਸਿਖਿਆ ਦਿੱਤੀ ਤਾਂ ਬੋਲ ਕੇ ਹੀ ਦਿੱਤੀ ਸੀ ਕੌਡੇ ਰਾਖਸ਼, ਦੇਵ ਲੂਤ, ਸੱਜਣ ਠਗ, ਵਲੀ ਕੰਧਾਰੀ ਆਦਿ ਨੂੰ ਜੋ ਸਿਧੇ ਰਸਤੇ ਪਾਇਆ ਸੀ ਤਾਂ ਬੋਲ ਕੇ ਸਮਝਾਇਆ ਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਸਿਖਾਂ ਕੋਲੋਂ ਸਿਰ ਮੰਗੇ ਸਨ ਤਾਂ ਬੋਲ ਕੇ ਮੰਗੇ ਸਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਹਾਂ ਸਿੰਘ ਜੀ ਨੂੰ ਉਸ ਦੇ ਅੰਤ ਸਮੇ ਵਰ ਮੰਗਣ ਲਈ ਕਹਿਆ ਸੀ ਤਾਂ ਬੋਲ ਕੇ ਹੀ ਕਹਿਆ ਸੀ ਅਤੇ ਬੋਲ ਕੇ ਹੀ ਸਾਰਿਆਂ ਮੁਕਤਿਆਂ ਨੂੰ ਕਿਸੇ ਨੂੰ ਦਸ ਹਜ਼ਾਰੀ, ਕਿਸੇ ਨੂੰ ਪੰਜ ਹਜਾਰੀ ਦੀ ਬਖਸ਼ਸ਼ ਕੀਤੀ ਸੀ।

ਭਰਜਾਈ ਜੀ, ਤੁਸੀ ਜ਼ਰਾ ਸੋਚੋ ਜਿਹੜੇ ਸਿੱਖ ਪਿਸ਼ਾਵਰ, ਕੰਧਾਰ, ਬੰਗਾਲ ਮਦਰਾਸ, ਇੰਗਲੈਂਡ ਅਥਵਾ ਰੂਸ ਵਿਚੋਂ ਕਈ ਤਕਲੀਫਾਂ ਝਲ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣ, ਅਗੋਂ ਸਤਿਗੁਰੂ ਜੀ ਬੋਲਨ ਹੀ ਨਾਂ ਤਾਂ ਉਨ੍ਹਾਂ ਸਿਖਾਂ ਦੇ ਹਿਰਦੇ ਕਿਵੇਂ ਖਿੜ ਸਕਦੇ ਹਨ

ਸਤਿਗੁਰੂ ਹਮੇਸ਼ਾਂ ਚਰਨਾਂ ਵਾਲਾ ਹੁੰਦਾ ਹੈ

ਗੁਰ ਕੇ ਚਰਨ ਰਿਦੈ ਲੈ ਧਾਰਉ ॥

ਅਥਵਾ

ਗੁਰ ਕੇ ਚਰਨ ਕਮਲ ਮਨਿ ਵਸੇ ॥
ਮਹਾ ਬਿਕਾਰ ਤਨ ਤੇ ਸਭ ਨਸੇ ॥

ਅਥਵਾ

ਸਤਿਗੁਰ ਕੇ ਚਰਨ ਧੋਇ ਧੋਇ ਪੀਵਾ

ਭਰਜਾਈ ਜੀ, ਤੁਹਾਨੂੰ ਪਤਾ ਹੋਵੇ ਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅੰਮ੍ਰਿਤ ਛਕਾਣ ਵਾਲੀ ਮਰਯਾਦਾ ਚਲਾਉਣ ਤੋਂ ਪਹਿਲਾਂ ਸਿਖਾਂ ਨੂੰ ਚਰਨਾਮ੍ਰਿਤ ਛਕਾਉਣ ਵਾਲੀ ਮਰਯਾਦਾ ਪ੍ਰਚਲਤ ਸੀ ਜਿਸ ਤੋਂ ਸਾਫ ਪਤਾ ਲਗਦਾ ਹੈ ਕਿ ਗੁਰੂ ਹਮੇਸ਼ਾਂ ਚਰਨਾਂ ਵਾਲਾ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ

ਗੁਰ ਕੇ ਚਰਨ ਹਿਰਦੈ ਵਸਾਇ ਦੂਖ ਦੁਸਮਨ ਤੇਰੀ ਹਤੈ ਬਲਾਇ।
ਸਤਿਗੁਰੁ ਆਪਨਾ ਸਦ ਸਦਾ ਸਮਾਰੇ।
ਗੁਰ ਕੇ ਚਰਨ ਕੇਸ ਸੰਗਿ ਝਾਰੇ।
ਸਤਿਗੁਰੂ ਚਰਨ ਜਿਨ ਪਰਸਿਆ ਸੇ ਪਸੂ ਪਰੇਤ ਸੁਰਿ ਨਰ ਭਇਆ

ਭਰਜਾਈ ਜੀ ਇਤਿਹਾਸ ਵਿਚ ਇਕ ਸਾਖੀ ਲਿਖੀ ਹੋਈ ਹੈ ਕਿ
ਕਾਬਲ ਵਿਚ ਇਕ ਸਿਖ ਭਾਈ ਗੋਂਦਾ ਰਹਿੰਦਾ ਸੀ ਉਹ ਰੋਜ਼ ਸ੍ਰੀ ਗੁਰੂ ਹਰਿ ਰਾਇ ਜੀ ਦੇ
ਚਰਨਾਂ ਦਾ ਧਿਆਨ ਕਰਦਾ ਹੁੰਦਾ ਸੀ । ਇਕ ਦਿਨ ਸਿਖਾਂ ਦੀ ਕਈ ਵਾਰ ਪਰਸ਼ਾਦਾ ਛਕਣ
ਦੀ ਬੇਨਤੀ ਕਰਨ ਤੇ ਵੀ ਗੁਰੂ ਜੀ ਨੇ ਪਰਸ਼ਾਦਾ ਨ ਛਕਿਆ । ਕਾਰਨ ਪੁਛਣ
ਤੇ ਗੁਰੂ ਜੀ ਨੇ ਕਹਿਆ ਕਿ ਭਾਈ ਸਿਖੋ ਮੈਂ ਤਾਂ ਹਿਲ ਵੀ ਨਹੀ ਸਕਦਾ, ਮੇਰੇ ਚਰਨ
ਕਾਬਲ ਵਿਚ ਭਾਈ ਗੋਂਦੇ ਨੇ ਐਸੇ ਫੜੇ ਹੋਏ ਹਨ ਕਿ ਛਡਦਾ ਹੀ ਨਹੀ ।
ਸ਼ਾਮ ਨੂੰ ਜਦੋਂ ਭਾਈ ਗੋਂਦੇ ਦੀ ਸਮਾਧੀ ਖੁਲੀ ਅਤੇ ਗੁਰੂ ਜੀ ਦੇ ਚਰਨ ਛਡੇ ਤੇ
ਫਿਰ ਗੁਰੂ ਜੀ ਨੇ ਪਰਸ਼ਾਦਾ ਛਕਿਆ
ਭਰਜਾਈ ਜੀ, ਸਾਖੀ ਸੁਣਾਉਣ ਦਾ ਭਾਵ ਹੈ ਕਿ ਸਿਖ ਗੁਰੂ ਦੇ ਚਰਨਾਂ ਦਾ
ਧਿਆਨ ਕਰਦੇ ਹਨ, ਜੇ ਗੁਰੂ ਦੇ ਚਰਨ ਨ ਹੋਣ ਤਾਂ ਧਿਆਨ ਕਿਦਾ ਕਰਨ ?
ਸਤਿਗੁਰੂ ਜੀ ਦੇ ਹਥ ਵੀ ਹੁੰਦੇ ਹਨ

## ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਰਿਆ ਹਥੁ

## ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ

ਭਰਜਾਈ ਜੀ, ਤੁਹਾਨੂੰ ਪਤਾ ਹੋਵੇਗੇ ਕਿ ਜਦੋਂ ਬਗਦਾਦ ਵਿਚ ਪੀਰ ਦੇ ਪੁੱਤਰ ਦੇ ਸਿਰ ਤੇ ਸ੍ਰੀ
ਗੁਰੂ ਨਾਨਕ ਦੇਵ ਜੀ ਨੇ ਹਥ ਧਰਿਆ ਸੀ ਤਾਂ ਉਸ ਨੂੰ ਲਖਾਂ ਹੀ ਬ੍ਰਹਮੰਡ ਵਿਖ ਦਿੱਤੇ ਸਨ । ਜਦੋਂ ਸ੍ਰੀ ਗੁਰੂ
ਗੋਬਿੰਦ ਸਿੰਘ ਜੀ ਨੇ ਮਾਧੋ ਦਾਸ ਨੂੰ ਆਪਣੇ ਹੱਥ ਨਾਲ ਥਾਪੜਾ ਦਿੱਤਾ ਸੀ ਤਾਂ ਉਸ
ਨੂੰ ਇਕ ਸੂਰਬੀਰ ਜੋਧਾ ਬਣਾ ਦਿੱਤਾ ਸੀ । ਇਹ ਗੁਰੂ ਦੇ ਹਥਾਂ ਦੀ ਬਰਕਤ ਹੁੰਦੀ ਹੈ
ਕਿ

## ਕਰਿ ਹੁਕਮੁ ਮਸਤਕਿ ਹਥੁ ਧਰਿ

## ਵਿਚਹੁ ਮਾਰਿ ਕਢੀਆ ਬੁਰਿਆਈਆ

ਸਤਿਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ
ਸਤਿ ਗੁਰੂ ਜੀ ਦੇ ਮਾਤਾ ਪਿਤਾ ਵੀ ਹੁੰਦੇ ਹਨ
ਸਤਿਗੁਰੂ ਪ੍ਰਗਟ ਵੀ ਹੁੰਦਾ ਹੈ ਭਾਵ ਜਨਮ ਵੀ ਲੈਂਦਾ ਹੈ

## ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧੁ,

## ਜਗਿ ਚਾਨਣੁ ਹੋਆ (ਭਾਈ ਗੁਰਦਾਸ ਜੀ)

## ਕਲਿ ਤਾਰਣ ਗੁਰੁ ਨਾਨਕ ਆਇਆ ( " )

ਆਪਿ ਨਰਾਇਣ ਕਲਾ ਧਾਰਿ
ਜਗ ਮਹਿ ਪਰਵਰਿਯਉ
ਰੋਮ ਰੋਮ ਕੋਟਿ ਬ੍ਰਹਮੰਡ ਕੋ ਨਿਵਾਸ ਜਾਸ
ਮਾਨਸ ਔਤਾਰ ਧਾਰ ਦਰਸ ਦਿਖਾਏ ਹੈਂ

(ਭਾਈ ਗੁਰਦਾਸ ਜੀ)

ਭਰਜਾਈ ਜੀ, ਇਹ ਮਨੁਖ ਦਾ ਸੁਭਾਵ ਹੈ ਕਿ ਜਿਸ ਕੰਮ ਨੂੰ ਹੁੰਦਾ ਲਗਾਤਾਰ ਵੇਖਦਾ ਹੈ ਉਹ ਕੰਮ ਕਰਨ ਦਾ ਦਿਲ ਵਿਚ ਚਾਅ ਉਠਦਾ ਹੈ। ਮਹਾਂ ਪੁਰਖ ਸਤਿਗੁਰੂ ਆਪ ਕਿਰਤਾਰਥ ਹੋ ਕੇ ਵੀ ਦੂਜਿਆਂ ਲਈ ਸ਼ੁਭ ਕਰਮ ਕਰਦੇ ਹਨ ਤਾਂ ਜੋ ਦੂਜਿਆਂ ਮਨੁਖਾ ਨੂੰ ਵੀ ਸ਼ੁਭ ਕਰਮ ਦੀ ਪ੍ਰੇਰਨਾ ਮਿਲੇ। ਸ੍ਰੀ ਕ੍ਰਿਸ਼ਨ ਮਹਾਰਾਜ ਜੀ ਅਪਣੇ ਸਿਖ ਅਰਜਨ ਨੂੰ ਆਖਦੇ ਹਨ ਕਿ ਹੇ ਅਰਜੁਨ ਤਿੰਨਾ ਲੋਕਾਂ ਵਿਚ ਕੋਈ ਐਸੀ ਚੀਜ਼ ਨਹੀ ਜਿਹੜੀ ਮੈਨੂੰ ਪ੍ਰਾਪਤ ਨ ਹੋ ਸਕੇ ਭਾਵ ਮੈਨੂੰ ਸਭ ਕੁਝ ਪ੍ਰਾਪਤ ਹੈ ਪਰ ਫਿਰ ਵੀ ਮੈਂ ਸ਼ੁਭ ਕਰਮ ਕਰਨ ਤੋਂ ਜ਼ਰਾ ਵੀ ਢਿਲ ਨਹੀਂ ਕਰਦਾ ਕਿਉਂ ਜੋ ਮੈਂ ਆਪ ਸ਼ੁਭ ਕਰਮ ਨ ਕਰਾਂ ਤਾਂ ਦੂਜੇ ਲੋਗ ਵੀ ਮੈਨੂੰ ਵੇਖ ਕੇ ਸ਼ੁਭ ਕਰਮ ਕਰਨੇ ਛਡ ਦੇਣ ਗੇ ਅਤੇ ਸਭ ਭ੍ਰਿਸ਼ਟ ਹੋ ਜਾਣਗੇ

ਭਰਜਾਈ ਜੀ, ਸਭ ਤੋਂ ਸ੍ਰੇਸ਼ਟ, ਗੁਰੂ ਹੀ ਹੁੰਦਾ ਹੈ। ਦੂਜਿਆਂ ਨੂੰ ਪ੍ਰੇਰਨਾ ਦੇਣ ਵਾਸਤੇ ਗੁਰੂ ਪਹਿਲਾਂ ਆਪ ਸ਼ੁਭ ਕਰਮ ਕਰਦਾ ਹੈ ਅਤੇ ਕਰਮ ਕਰਨ ਵਾਲਾ ਜ਼ਰੂਰ **ਦੇਹਧਾਰੀ** ਹੀ ਹੁੰਦਾ ਹੈ ਜਾਂ ਸਿੱਧਾ ਕਹਿ ਲਉ ਕਿ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ

ਸ੍ਰੀ ਗੁਰੂ ਰਾਮ ਦਾਸ ਜੀ ਲਿਖਦੇ ਹਨ

ਸੋ ਧੰਨ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ
ਜਿਨ ਸਤਿਗੁਰ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ
(ਦੇਹਧਾਰੀ ਗੁਰੂ)
ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ।
ਜਿਨ੍ਹੀ ਸਤਿਗੁਰ ਪੁਰਖੁ ਮਨਾਇਆ ਤਿਨ੍ ਪੂਜੇ ਸਭੁ ਕੋਈ।

ਭਰਜਾਈ ਜੀ, ਇਹ ਨਿਸਚੇ ਹੀ ਠੀਕ ਮੰਨੋ ਕਿ ਗੁਰੂ ਹਮੇਸ਼
ਦੇਹਧਾਰੀ ਹੀ ਹੁੰਦਾ ਹੈ। ਦੇਹਧਾਰੀ ਗੁਰੂ ਦੇ ਮਾਤਾ ਪਿਤਾ ਵੀ ਹੁੰਦੇ ਹਨ
ਤਾਹੀਂ ਤਾਂ ਗੁਰੂ ਜੀ ਲਿਖਦੇ ਹਨ

## ਧਨੁ ਧੰਨੁ ਪਿਤਾ
## ਧਨੁ ਧੰਨੁ ਕੁਲੁ
## ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ

ਭਰਜਾਈ ਜੀ, ਸਿਖਾਂ ਦੀ ਅਰਜ਼ ਪਰਵਾਨ ਕਰਦਿਆਂ ਗੁਰੂ ਸਿਖਾਂ ਦੇ ਘਰ ਜਾ ਕੇ
ਲੰਗਰ ਵੀ ਛਕਦਾ ਹੈ, ਸਿਖਾਂ ਦੇ ਪ੍ਰੇਮ ਸਹਿਤ ਭੇਟਾ ਕੀਤੇ ਹੋਏ ਬਸਤਰ ਵੀ
ਪਹਿਣਦਾ ਹੈ। ਤੁਹਾਨੂੰ ਯਾਦ ਹੋਵੇਗਾ ਕਿ ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ
ਬੇਬੇ ਨਾਨਕੀ ਜੀ ਦੇ ਯਾਦ ਕਰਨ ਤੇ ਮੱਕੇ ਤੋਂ ਛਿਨ ਵਿਚ ਸੁਲਤਾਨ ਪੁਰ ਪਹੁੰਚ ਕੇ
ਬੇਬੇ ਜੀ ਕੋਲੋਂ ਗਰਮ ਗਰਮ ਫੁਲਿਆ ਹੋਇਆ ਫੁਲਕਾ (ਪਰਸ਼ਾਦਾ) ਮੰਗ ਕੇ
ਛਕਿਆ ਸੀ। ਭਾਈ ਲਾਲੋ ਜੀ ਦੀਆਂ ਰੁਖੀਆਂ ਸੁਕੀਆਂ ਰੋਟੀਆਂ ਖਾਣ ਵਾਲੀ
ਸਾਖੀ ਵੀ ਜਨਮ ਸਾਖੀ ਵਿਚ ਲਿਖੀ ਹੋਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੰਮਨ
ਮੂਸਨ ਦੇ ਘਰ ਜਾ ਕੇ ਪਰਸ਼ਾਦਾ ਛਕਣ ਵਾਲੀ ਸਾਖੀ ਵੀ ਬੜੀ ਮਸ਼ਹੂਰ ਹੈ
ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਮਾਈ ਭਾਗ ਭਰੀ ਕਸ਼ਮੀਰਨ ਦਾ ਬੜੇ ਪਿਆਰ
ਨਾਲ ਸੀਤਾ ਹੋਇਆ ਚੋਲਾ ਪ੍ਰਵਾਨ ਕੀਤਾ ਸੀ। ਮਾਈ ਤਾਬੋ ਨੇ ਸ੍ਰੀ ਗੁਰੂ ਹਰਿ
ਰਾਇ ਜੀ ਨੂੰ ਬੜੇ ਪ੍ਰੇਮ ਨਾਲ ਬਣਾਈ ਹੋਈ ਚਾਦਰ ਭੇਟ ਕੀਤੀ ਸੀ। ਸੋਢੀ
ਕੌਲ ਜੀ ਦਾ ਤਿਆਰ ਕਰਵਾਇਆ ਹੋਇਆ ਸਫੈਦ ਚਿਟਾ ਪੋਸ਼ਾਕ ਪਹਿਨ ਕੇ
ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੀਲੇ ਬਸਤਰ ਉਤਾਰ ਦਿੱਤੇ
ਸਨ। ਇਹ ਦੱਸਣ ਦਾ ਮੇਰਾ ਭਾਵ ਇਹ ਹੈ ਕਿ ਗੁਰੂ ਪਰਸ਼ਾਦਾ ਵੀ
ਛਕਦਾ ਹੈ ਅਤੇ ਬਸਤਰ ਵੀ ਪਹਿਣਦਾ ਹੈ।
ਸ੍ਰੀ ਗੁਰੂ ਰਾਮ ਦਾਸ ਜੀ ਲਿਖਦੇ ਹਨ :- ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ
ਹਰਿ ਹਰਿ ਕਥਾ ਸੁਣਾਵੈ।

## ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ
## ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ
## ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ

ਭਰਜਾਈ ਜੀ, ਗੁਰਮਤ ਅਨੁਸਾਰ, ਕਿਸੇ ਦੇਵੀ ਦੇਵਤੇ ਦੀ ਮੂਰਤੀ ਭਾਵੇਂ ਉਹ ਹੀਰਿਆਂ ਮਣੀਆਂ ਨਾਲ ਵੀ ਜੜੀ ਹੋਈ ਹੋਵੇ, ਕੋਈ ਤੀਰਥ ਭਾਵੇਂ ਉਹ ਹਰਿਦਵਾਰ ਜਾਂ ਜਗਨ ਨਾਥ ਪੁਰੀ ਹੋਵੇ, ਕੋਈ ਨਦੀ ਭਾਵੇਂ ਗੰਗਾ ਜੈਸੀ ਪਵਿੱਤ੍ਰ ਵੀ ਕਿਉਂ ਨ ਹੋਵੇ, ਕੋਈ ਮੜੀ ਜਾਂ ਕਬਰ ਭਾਵੇਂ ਉਹ ਕਿਸੇ ਵਡੇ ਮਹਾਂਪੁਰਖ ਦੀ ਵੀ ਹੋਵੇ, ਕੋਈ ਮੰਦਰ ਮਸਜਦ ਜਾਂ ਗੁਰਦੁਆਰਾ, ਕੋਈ ਵੇਦ ਸ਼ਾਸਤ੍ਰ ਜਾਂ ਹੋਰ ਕੋਈ ਗ੍ਰੰਥ, ਗੁਰੂ ਨਹੀਂ ਹੋ ਸਕਦਾ। ਇਥੇ ਕਿਸੇ ਦੀ ਨਿੰਦਿਆ ਨਹੀਂ

**ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬੀਚਾਰੈ**

ਵਿਚਾਰ ਇਹ ਹੈ

**ਕਬੀਰ ਠਾਕੁਰੁ ਪੂਜਹਿ ਮੋਲਿ ਲੇ, ਮਨ ਹਠਿ ਤੀਰਥ ਜਾਹਿ।**

**ਦੇਖਾ ਦੇਖੀ ਸ੍ਵਾਂਗੁ ਧਰਿ, ਭੂਲੇ ਭਟਕਾ ਖਾਹਿ।**

**ਕਬੀਰ ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ।**

**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ**

**ਕਬੀਰ ਕਾਗਦ ਕੀ ਓਬਰੀ, ਮਸੁ ਕੇ ਕਰਮ ਕਪਾਟ।**

**ਪਾਹਨ ਬੋਰੀ ਪਿਰਥਮੀ, ਪੰਡਿਤ ਪਾੜੀ ਬਾਟ**

ਭਰਜਾਈ ਜੀ, ਸ੍ਰੀ ਕਬੀਰ ਜੀ ਗੁਰਮਤ ਬਾਰੇ ਦਸਦੇ ਹਨ ਕਿ ਪੱਥਰ ਦੀ ਮੂਰਤੀ ਮੁਲ ਲੈ ਕੇ ਪੂਜਣ ਨਾਲ ਜਾਂ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਇਹ ਇਕ ਦੁਨਿਆਵੀ ਚਾਲ ਹੈ, ਫਿਰ ਵੀ ਜੇ ਕੋਈ ਹਠ ਕਰਕੇ ਇਹ ਨਿਸਚਾ ਰਖੇ ਕਿ ਮੈਂ ਭਵਸਾਗਰ ਤੋਂ ਪਾਰ ਹੋ ਜਾਵਾਂਗਾ ਤਾਂ ਇਹ ਉਸ ਨੂੰ ਇਕ ਭੁਲੇਖਾ ਹੀ ਹੈ। ਉਸ ਨੂੰ ਵਿਚਾਰਨਾ ਚਾਹੀਦਾ ਹੈ ਕਿ ਇਹੋ ਜਿਹੇ ਕੰਮ ਉਸ ਨੂੰ ਪਾਰ ਕਰਨ ਦੀ ਬਜਾਏ ਡੋਬ ਦੇਣਗੇ। ਕਬੀਰ ਜੀ ਆਖਦੇ ਹਨ ਕਿ ਮੂਰਤੀ ਪੂਜਕਾਂ ਨੇ ਤਾਂ ਧਰਤੀ ਡੋਬ ਦਿੱਤੀ ਹੈ ਅਤੇ ਵੇਦਾਂ, ਸਾਸਤਰਾਂ ਅਤੇ ਹੋਰ ਗ੍ਰੰਥਾਂ ਦੇ ਆਸਰੇ ਪੰਡਿਤ ਅਥਵਾ ਪਰਚਾਰਕ ਦੁਨੀਆਂ ਨੂੰ ਲੁਟ ਰਹੇ ਹਨ।

ਦੇਵੀਆਂ ਅਤੇ ਦੇਵਤਿਆਂ ਦੀ ਪੂਜਾ ਕਰਨ ਵਾਸਤੇ
ਜਿਹੜੇ ਜੀਵ ਹੱਤਿਆ ਕਰਦੇ ਹਨ ਉਨ੍ਹਾਂ ਨੂੰ ਤਾੜਦੇ ਹੋਇ ਸ੍ਰੀ ਕਬੀਰ ਜੀ ਲਿਖਦੇ ਹਨ

ਸਰਜੀਉ ਕਾਟਹਿ, ਨਿਰਜੀਉ ਪੂਜਹਿ, ਅੰਤਕਾਲ ਕਉ ਭਾਰੀ ।

ਫਿਰ ਲਿਖਦੇ ਹਨ

ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ

ਭਰਜਾਈ ਜੀ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਪੈਸ਼ਟ ਕਰ ਕੇ ਲਿਖਦੇ ਹਨ :-

ਕਹਾ ਭਯੋ ਜੋ ਅਤਿ ਹਿਤ ਕੈ ਚਿਤ, ਬਹੁ ਬਿਧਿ ਸਿਲਾ ਪੁਜਾਈ ।
ਪਾਨ ਥਕੇ ਪਾਹਨ ਕਹ ਪਰਸਤ ਕਛੁ ਕਰਿ ਸਿੱਧ ਨ ਆਈ ।
ਅਛਤ ਧੂਪ ਦੀਪ ਅਰਪਤ ਹੈ, ਪਾਹਨ ਕਛੂ ਨ ਖੈ ਹੈ ।
ਤਾ ਮੈ ਕਹਾ ਸਿਧ ਹੈ ਰੇ ਜੜ੍ਹ, ਤੋਹਿ ਕਹਾ ਬਰ ਦੈ ਹੈ ।

ਤੁਸੀਂ ਆਪ ਹੀ ਵਿਚਾਰ ਕਰੋ ਕਿ ਜਿਹੜਾ ਆਪ ਹੀ ਨਿਰਜੀਉ ਹੋਵੇ, ਉਸਨੇ ਦੂਜਿਆਂ ਨੂੰ ਸਿਖਿਆ ਕੀ ਦੇਣੀ ਹੈ ? ਅਤੇ ਵਰ ਕੀ ਦੇਣਾ ਹੈ ?

ਭਰਜਾਈ ਜੀ, ਸ੍ਰੀ ਗੁਰੂ ਰਾਮ ਦਾਸ ਜੀ ਲਿਖਦੇ ਹਨ :-

ਨਿਰਜੀਉ ਪੂਜਹਿ ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ

ਸ੍ਰੀ ਗੁਰੂ ਰਾਮ ਦਾਸ ਜੀ ਜਿਥੇ ਨਿਰਜੀਉ ਦੀ ਪੂਜਾ ਬਿਰਥੀ ਦਸਦੇ ਹਨ ਉਥੇ ਜਗਿਆਸੂਆਂ ਨੂੰ ਅਸਲੀਅਤ ਦਸਦੇ ਹਨ ਕਿ ਭਾਈ

ਸਤਿਗੁਰੁ ਦੇਉ
ਪਰਤਖਿ ਹਰਿ ਮੂਰਤਿ
ਜੋ ਅੰਮ੍ਰਿਤ ਬਚਨ ਸੁਣਾਵੈ ।

ਭਰਜਾਈਜੀ, ਨਿਰਜੀਉ ਪੱਥਰ ਦੀ ਮੂਰਤੀ ਜਾਂ ਹੋਰ ਕੋਈ ਨਿਰਜੀਉ ਚੀਜ਼ ਪਰਮੇਸ਼ਰ (ਹਰਿ) ਦੀ ਮੂਰਤੀ ਨਹੀਂ ਹੁੰਦੀ। ਹਰਿ (ਪਰਮੇਸ਼ਰ) ਦੀ ਪਰਤੱਖ ਮੂਰਤਿ ਸ੍ਰੀ ਸਤਿਗੁਰੂ ਜੀ ਹੁੰਦੇ ਹਨ ਜੋ ਅਪਣੇ ਮੁਖਾਰਬਿੰਦ ਤੋਂ ਉਚਾਰਕੇ ਸ਼ੁਭ ਸਿਖਿਆ ਰੂਪੀ ਅੰਮ੍ਰਿਤ ਬਖਸ਼ਦੇ ਹਨ। ਇਸੇ ਲਈ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :-

## ਗੁਰ ਗੋਬਿੰਦ, ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ।

## ਗੁਰ ਦਇਆਲ, ਸਮਰਥ ਗੁਰ ਗੁਰ ਨਾਨਕ ਪਤਿਤ ਉਧਰਣਹ

ਸ੍ਰੀ ਗੁਰੂ ਰਾਮ ਦਾਸ ਜੀ ਜਿਥੇ ਨਿਰਜੀਉ ਦੀ ਪੂਜਾ ਬਿਰਥੀ ਦਸਦੇ ਹਨ ਉਥੇ ਇਹ ਫੁਰਮਾਉਂਦੇ ਹਨ ਕਿ ਹਰਿ ਦੀ ਪਰਤੱਖ ਮੂਰਤ ਸਤਿਗੁਰ ਦੀ ਸੇਵਾ ਇਕ ਅਤੁਟ ਪੁੰਨ ਹੁੰਦਾ ਹੈ

## ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ

## ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ,

## ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ।

ਭਾਵ ਹਰਿ ਰੂਪ ਸਤਿਗੁਰੂ ਜੀ ਨੂੰ ਪ੍ਰੇਮ ਸਹਿਤ ਪਰਸ਼ਾਦ ਛਕਾਉਣ ਅਤੇ ਬਸਤਰਾਂ ਆਦਿ ਨਾਲ ਸੇਵਾ ਕਰਨ ਦੇ ਪੁੰਨ ਦੀ ਕਦੇ ਤੋਟਿ ਨਹੀਂ ਆਉਂਦੀ। ਭਰਜਾਈ ਜੀ, ਸ੍ਰੀ ਗੁਰੂ ਰਾਮ ਦਾਸ ਜੀ ਜਿਸ ਸਤਿਗੁਰੂ ਨੂੰ ਹਰਿ ਦੀ ਪਰਤੱਖ ਮੂਰਤ ਦਸਦੇ ਹਨ ਉਸ ਸਤਿਗੁਰੂ ਦੀ ਪੱਕੀ ਨਿਸ਼ਾਨੀ ਦੱਸਣ ਦੀ ਵੀ ਕਿਰਪਾ ਕਰਦੇ ਹਨ

## ਬ੍ਰਹਮ ਬਿੰਦੇ ਸੋ ਸਤਿਗੁਰੁ ਕਹੀਐ

## ਹਰਿ ਹਰਿ ਕਥਾ ਸੁਣਾਵੈ

ਭਰਜਾਈਜੀ, ਸ੍ਰੀ ਸਤਿਗੁਰੂ ਰਾਮ ਦਾਸ ਜੀ ਇਸ ਸ਼ਬਦ ਵਿਚ ਇਸ ਸਚਾਈ ਤੇ ਪੱਕੀ ਮੁਹਰ ਲਾਉਂਦੇ ਹਨ ਕਿ ਸਤਿਗੁਰ ਨਿਰਜੀਉ ਨਹੀਂ ਹੁੰਦਾ

## ਸਤਿਗੁਰੂ ਹਮੇਸ਼ਾ ਦੇਹਧਾਰੀ ਹੁੰਦਾ ਹੈ

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਸਾਂ ਤਾਂ ਮੈਨੂੰ ਅਨੋਖੀਆਂ ਸਾਖੀਆਂ ਸੁਣਾ ਕੇ ਨਿਹਾਲ ਹੀ ਕਰ ਦਿੱਤਾ ਹੈ। ਮੈਨੂੰ ਇਹ ਤਾਂ ਦਸੋ ਕਿ ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਹੀ ਦਿੱਤੀ ਤਾਂ ਫਿਰ ਗੁਰੂ ਨਾਨਕ ਦੇਵ ਜੀ ਵਾਲੀ ਗੱਦੀ ਤੇ ਕੋਈ ਵੀ ਨਹੀਂ ਸੀ ਬੈਠ

ਸਰਦਾਰ ਜੀ : ਸ੍ਰੀ ਗੁਰੂ ਨਾਨਕ ਦੇਵ ਜੀ ਵਾਲਾ ਤਖਤ ਖਾਲੀ ਨਹੀ ਰਹਿ ਸਕਦਾ ਕਿਉਂ ਜੋ

## ਸਾਰਾ ਕਲਿਜੁਗ ਭੋਗਸੀ ਨਾਨਕਧਰ ਅਵਤਾਰ

ਭਰਜਾਈ ਜੀ, ਗਿਆਰਵੇਂ ਗੁਰੂ ਦੀ ਸਾਖੀ ਸੁਣਾਉਣ ਤੋਂ ਪਹਿਲਾਂ ਤੁਹਾਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸੰਮਤ ੧੭੬੫ ਵਿਚ ਨਦੇੜ ਸਾਹਿਬ ਵਿਚ ਚਿਖਾ ਵਿਚ ਪ੍ਰਵੇਸ਼ ਕਰਕੇ ਜੋਤੀ ਜੋਤ ਨਹੀਂ ਸਨ ਸਮਾਏ। ਇਹ ਇਕ ਚਰਿਤ੍ਰ ਸੀ ਜਿਸ ਦੀ ਸਮਝ ਨਹੀਂ ਸੀ ਲਗੀ

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਸਾਂ ਤਾਂ ਇਕ ਨਵੀਂ ਹੀ ਗਲ ਕਹਿ ਦਿੱਤੀ ਹੈ ਸਾਰਾ ਪੰਥ ਮੰਨਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਖੇ ਸੰਮਤ ੧੭੬੫ ਵਿਚ ਚਿਖਾ ਵਿਚ ਪ੍ਰਵੇਸ਼ ਕਰ ਕੇ ਜੋਤੀ ਜੋਤ ਸਮਾ ਗਏ ਸਨ ਪਰ ਤੁਸੀ ਆਖਦੇ ਹੋ ਕਿ ਉਥੇ ਜੋਤੀ ਜੋਤ ਨਹੀ ਸਮਾਏ, ਭਲਾ ਜੇ ਜੋਤੀ ਜੋਤ ਨਹੀਂ ਸਨ ਸਮਾਏ ਤਾਂ ਗਏ ਕਿੱਥੇ ?

ਸਰਦਾਰ ਜੀ : ਭਰਜਾਈ ਜੀ, ਜਰਾ ਧਿਆਨ ਨਾਲ ਸੁਣੋ ਫਿਰ ਜੋ ਮਰਜੀ ਆਖਣਾ।

ਬੀਬੀ ਬਸੰਤ ਕੌਰ : ਸੁਣਾਓ ਫਿਰ

ਸਰਦਾਰ ਜੀ : ਭਰਜਾਈ ਜੀ, ਤੁਹਾਨੂੰ ਪਤਾ ਹੀ ਨ ਕਿ ਬਹਾਦਰ ਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਦਦ ਨਾਲ ਬਾਦਸ਼ਾਹ ਬਣਿਆ ਸੀ। ਬਾਦਸ਼ਾਹ ਬਣਨ ਪਿਛੋਂ ਬਹਾਦਰਸ਼ਾਹ ਸਤਿਗੁਰੂ ਜੀ ਨਾਲ ਕੀਤਾ ਹੋਇਆ ਇਕਰਾਰ ਪੂਰਾ ਨਹੀਂ ਸੀ ਕਰ ਸਕਿਆ। ਸ੍ਰੀ ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਕਹਿਆ ਸੀ ਕਿ ਜਿਨ੍ਹਾਂ ਸੂਬਿਆਂ ਨੇ ਸਾਡੇ ਸਿਖਾਂ ਤੇ ਨਾਜਾਇਜ਼ ਜੁਲਮ ਕੀਤੇ ਨੇ ਅਤੇ ਨਿਰਦੋਸ਼ ਅਤੇ ਮਾਸੂਮ ਸਾਹਿਬਜਾਦਿਆਂ ਨੂੰ ਸ਼ਹੀਦ ਕਰਵਾਇਆ ਹੈ ਉਨ੍ਹਾਂ ਨੂੰ ਸਾਡੇ ਹਵਾਲੇ ਕਰ ਦਿਓ ਅਸੀਂ ਉਨ੍ਹਾਂ ਨੂੰ ਯੋਗ ਦੰਡ ਦਿਆਂਗੇ। ਜਦੋਂ ਬਹਾਦਰਸ਼ਾਹ ਨੇ ਟਾਲ ਮਟੋਲ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਨੇ ਬੇਖੌਫ ਹੋ ਕੇ ਬਚਨ ਕੀਤਾ ਕਿ ਜੇ ਤੂੰ ਹੁਣ ਅਪਣਾ ਇਕਰਾਰ ਪੂਰਾ ਨ ਕੀਤਾ ਤਾਂ ਮੇਰਾ ਇਕ ਸਿਖ ਆਪੇ ਹੀ ਉਨ੍ਹਾਂ ਦੋਸ਼ੀਆਂ ਨੂੰ ਯੋਗ ਦੰਡ ਦੇ ਦੇਵੇਗਾ।

ਤੁਹਾਨੂੰ ਪਤਾ ਹੀ ਹੈ ਕਿ ਬਾਅਦ ਵਿਚ ਬੰਦੇ ਬਹਾਦਰ ਨੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਪੰਜਾਬ ਵਿਚ ਕਿਵੇਂ ਤਰਥੱਲੀ ਮਚਾਈ ਸੀ, ਕਿਵੇਂ ਜ਼ਾਲਮਾਂ ਨੂੰ ਸਜ਼ਾਵਾਂ ਦਿੱਤੀਆਂ ਸਨ ਕਿਵੇਂ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਦੁਰਦਸ਼ਾ ਕਰਕੇ ਮਰਵਾਇਆ ਸੀ। ਸੰਤ ਸੇਵਾ ਸਿੰਘ ਜੀ ਏਸ ਪਰਸੰਗ ਨੂੰ ਇਸ ਤਰ੍ਹਾਂ

ਲਿਖਦੇ ਹਨ

ਨਦੇੜ੍ਹੋਂ ਬੰਦੇ ਨੂੰ ਭਜਨ ਦੇ ਕੇ ਸਤਿਗੁਰ, ਜਦੋਂ ਵਲ ਪੰਜਾਬ ਨੂੰ ਤੋਰਿਆ ਸੀ ।
ਬੰਦੇ ਆ ਪੰਜਾਬ ਜਦ ਜ਼ਾਲਮਾਂ ਨੂੰ, ਵਾਂਗ ਨਿੰਬੂਆਂ ਜਦੋਂ ਨਚੋੜਿਆ ਸੀ ।
ਤੋਬਾ ਤੋਬਾ ਸੂਬੇ ਸਭ ਕਰ ਉਠੇ, ਸਾਹਿਬਜ਼ਾਦਿਆਂ ਦਾ ਬਦਲਾ ਮੋੜਿਆ ਸੀ ।
ਮੁਗਲ ਰਾਜ ਵਿਚ ਪਾ ਤੜਫਲ ਦਿੱਤਾ, ਬਹਾਦਰ ਸ਼ਾਹ ਨੂੰ ਚਿੰਤਾ ਵਿਚ ਬੋੜਿਆ ਸੀ ।

ਮੁਗਲ ਰਾਜ ਦੀ ਤਬਾਹੀ ਵੇਖ ਕੇ ਬਹਾਦਰ ਸ਼ਾਹ ਦੀਆਂ ਅੱਖਾਂ ਖੁਲੀਆਂ । ਉਸ ਨੂੰ ਯਾਦ ਆਇਆ ਕਿ ਜਦੋਂ ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਇਕਰਾਰ ਪੂਰਾ ਨਹੀ ਸੀ ਕੀਤਾ ਤਾਂ ਉਨ੍ਹਾਂ ਕਹਿਆ ਸੀ ਕਿ ਮੇਰਾ ਸਿਖ ਆਪੇ ਹੀ ਦੋਸ਼ੀਆਂ ਨੂੰ ਦੰਡ ਦੇ ਦੇਵੇਗਾ । ਬੰਦਾ ਉਨ੍ਹਾਂ ਦਾ ਹੀ ਸਿਖ ਹੈ ਅਤੇ ਉਨ੍ਹਾਂ ਨੇ ਹੀ ਭੇਜਿਆ ਹੈ । ਬਾਦਸ਼ਾਹ ਗੁਰੂ ਜੀ ਦੀ ਅਜਮਤ ਨੂੰ ਜਾਣਦਾ ਸੀ ਉਹ ਜਾਣਦਾ ਸੀ ਕਿ ਲੜਾਈ ਕਰ ਕੇ ਅਸੀਂ ਗੁਰੂ ਗੋਬਿੰਦ ਸਿੰਘ ਨੂੰ ਕਦੇ ਵੀ ਜਿੱਤ ਨਹੀਂ ਸਕਦੇ । ਉਸ ਨੇ ਗੁਪਤ ਰੀਤੀ ਨਾਲ ਦੋ ਪਠਾਣਾਂ ਨੂੰ ਗੁਰੂ ਦੇ ਸੇਵਕ ਬਣ ਕੇ ਗੁਰੂ ਜੀ ਨੂੰ ਸ਼ਹੀਦ ਕਰਨ ਵਾਸਤੇ ਨਦੇੜ ਭੇਜ ਦਿੱਤਾ । ਉਹ ਪਠਾਣ ਨਦੇੜ ਪਹੁੰਚ ਕੇ ਗੁਰੂ ਜੀ ਦੀ ਸੇਵਕਾਂ ਵਾਂਗ ਸੇਵਾ ਕਰਨ ਲਗ ਪਏ, ਰੋਜ਼ ਦੀਵਾਨ ਵਿਚ ਆਉਂਦੇ ਪਰ ਮਨ ਖੋਟੇ ਤਨ ਚੋਰ ਸਨ । ਇਕ ਦਿਨ ਉਨ੍ਹਾਂ ਦਾ ਦਾਅ ਲਗ ਗਿਆ । ਤੰਬੂ ਵਿਚ ਸਤਿਗੁਰੂ ਜੀ ਨੂੰ ਇਕੱਲਿਆਂ ਵੇਖ ਕੇ ਤੰਬੂ ਵਿਚ ਜਾ ਵੜੇ । ਇਕ ਪਠਾਣ ਨੇ ਅਪਣੀ ਕਟਾਰ ਨਾਲ ਸਤਿਗੁਰੂ ਜੀ ਤੇ ਵਾਰ ਕਰ ਦਿੱਤਾ । ਸਤਿਗੁਰੂ ਜੀ ਨੇ ਤਤਛਿਨ ਆਪਣੀ ਕਿਰਪਾਨ ਨਾਲ ਉਸ ਦਾ ਸਿਰ ਧੜ ਨਾਲੋਂ ਜੁਦਾ ਕਰ ਦਿੱਤਾ । ਡਰਦਾ ਮਾਰਾ ਦੂਜਾ ਪਠਾਣ ਬਾਹਰ ਨੱਸ ਉਠਿਆ । ਇਕ ਸਿਖ ਨੇ ਫੜ ਕੇ ਉਸ ਨੂੰ ਵੀ ਮਾਰ ਦਿੱਤਾ ਸਤਿਗੁਰੂ ਜੀ ਦਾ ਜਖਮ ਵੇਖ ਕੇ ਸਿਖ ਬੜੇ ਘਬਰਾਏ ਪਰ ਸਤਿਗੁਰੂ ਜੀ ਨੇ ਸਭ ਨੂੰ ਹੌਸਲਾ ਦਿਤਾ । ਉਸੇ ਸਮੇਂ ਸਿਆਣੇ ਜਰਾਹ ਨੂੰ ਸਦ ਕੇ ਜਖਮ ਸਿਵਾਇਆ ਗਿਆ ਅਤੇ ਮਰਹਮ ਪਟੀ ਕੀਤੀ ਗਈ ।

ਸਤਿਗੁਰੂ ਜੀ ਜਾਣਦੇ ਸਨ ਕਿ ਇਹ ਚਾਲ ਬਹਾਦਰ ਸ਼ਾਹ ਦੀ ਹੈ । ਉਹ ਚਾਹੁੰਦੇ ਤਾਂ ਇਕ ਛਿਨ ਵਿਚ ਤੁਰਕ ਰਾਜ ਨਸ਼ਟ ਕਰ ਦਿੰਦੇ ਪਰ ਮਰਯਾਦਾ ਪੁਰਸ਼ੋਤਮ ਸਤਿਗੁਰੂ ਜੀ ਐਸਾ ਨ ਕੀਤਾ । ਉਨ੍ਹਾਂ ਇਕ ਰਾਜਨੀਤਕ ਚਾਲ ਖੇਡੀ ਚਾਲ ਇਹ ਸੀ ਕਿ ਇਕ ਪਾਸੇ ਤੁਰਕਾਂ ਨੂੰ ਇਹ ਪੱਕਾ ਨਿਸਚਾ ਹੋ ਜਾਏ ਕਿ ਗੁਰੂ ਜੀ ਸ਼ਹੀਦ ਹੋ ਗਏ ਹਨ ਅਤੇ ਤੁਰਕ ਅਵੇਸਲੇ ਹੋ ਜਾਣ ਅਤੇ ਸਤਿਗੁਰ ਜੀ ਦਾ ਪਿਛਾ ਕਰਨਾ ਛੱਡ ਦੇਣ ਅਤੇ ਦੂਜੇ ਪਾਸੇ ਸਤਿਗੁਰੂ ਜੀ ਗੁਪਤ ਰੀਤੀ ਨਾਲ ਤੁਰਕਾਂ ਦੇ ਰਾਜ ਨੂੰ ਖਤਮ ਕਰਨ ਲਈ ਸਿਖਾਂ ਦੀ ਸਹਾਇਤਾ ਕਰਦੇ ਰਹਿਣ
ਭਰਜਾਈ ਜੀ ਇਸੇ ਚਾਲ ਅਨੁਸਾਰ ਹੀ ਸਤਿਗੁਰੂ ਜੀ ਨੇ ਚਿਖਾ ਵਾਲਾ ਸਾਂਗ ਵਰਤਾਇਆ ਸੀ

ਬੀਬੀ ਬਸੰਤ ਕੌਰ : ਮੈਨੂੰ ਤੁਹਾਡੀ ਗਲ ਦੀ ਪੂਰੀ ਸਮਝ ਨਹੀਂ ਆਈ, ਜ਼ਰਾ ਖੋਲ ਕੇ ਸੁਣਾਓ ।

ਸਰਦਾਰ ਜੀ : ਭਰਜਾਈ ਜੀ, ਤੁਹਾਨੂੰ ਪਤਾ ਹੀ ਹੈ ਕਿ ਜੰਗ ਵਿਚ ਕਿੰਨੇ ਦਾਅ ਖੇਡੇ ਜਾਂਦੇ ਹਨ ਕਿੰਨੇ ਪੈਂਤੜੇ ਬਦਲੇ ਜਾਂਦੇ ਹਨ । ਸਾਹਿਬ ਗੁਰੂ ਗੋਬਿੰਦ

ਸਿੰਘ ਜੀ ਨੇ ਵੀ ਪੈਂਤੜਾ ਬਦਲ ਲਿਆ । ਉਹ ਆਪ ਗੁਪਤ ਰਹਿ ਕੇ ਸਿਖਾਂ ਰਾਹੀਂ ਮੁਗਲ ਅਥਵਾ ਤੁਰਕ ਰਾਜ ਨਸ਼ਟ ਕਰਨਾ ਚਾਹੁੰਦੇ ਸਨ । ਉਨ੍ਹਾਂ ਗੁਪਤ ਵਿਚਰਨ ਵਾਸਤੇ ਹੀ ਚਿਖਾ ਵਾਲਾ ਸਾਂਗ ਵਰਤਾਇਆ ਸੀ । ਅਗੋਂ ਇਸ ਸਾਂਗ ਦਾ ਤੁਹਾਨੂੰ ਪਤਾ ਹੀ ਹੈ ।

ਬੀਬੀ ਬਸੰਤ ਕੌਰ : ਮੈਂ ਚਿਖਾ ਵਾਲੇ ਸਾਂਗ ਦੀ ਸਾਖੀ ਸੁਣੀ ਤਾਂ ਹੋਈ ਹੈ ਪਰ ਤੁਸੀਂ ਵੀ ਇਕ ਵੇਰ ਫਿਰ ਸੁਣਾ ਦਿਓ ਤਾਂ ਜੋ ਮੇਰੇ ਦਿਲ ਵਿਚ ਭੁਲੇਖੇ ਹਨ ਉਹ ਦੂਰ ਹੋ ਜਾਣ ।

ਸਰਦਾਰ ਜੀ : ਸਤਿਗੁਰੂ ਜੀ ਦੀ ਗਤਿ ਸਤਿਗੁਰੂ ਹੀ ਜਾਣਦਾ ਹੈ ਪਰ ਜਿਸਤਰ੍ਹਾਂ ਮੈਂ ਇਤਿਹਾਸ ਵਿਚੋਂ ਪੜ੍ਹਿਆ ਹੈ ਉਹ ਅਰਜ਼ ਕਰ ਦਿੰਦਾ ਹੈ ।

ਭਰਜਾਈ ਜੀ, ਖੰਜਰ ਅਥਵਾ ਕਟਾਰ ਵਜਣ ਦੀ ਵਾਰਦਾਤ ਪਿਛੋਂ ਇਕ ਦਿਨ ਸ੍ਰੀ ਗੁਰੂ ਜੀ ਨੇ ਸਿਖਾਂ ਨੂੰ ਹੁਕਮ ਕੀਤਾ ਕਿ ਮੇਰੇ ਲਈ ਚਿਖਾ ਤਿਆਰ ਕਰੋ ਅਤੇ ਉਸਦੇ ਚਾਰ ਚੁਫੇਰੇ ਕਨਾਤਾਂ ਲਾ ਦਿਓ ਅਤੇ ਨਾਲ ਹੀ ਘੋੜਿਆਂ ਵਾਲੇ ਸੇਵਕ ਨੂੰ ਹੁਕਮ ਕੀਤਾ ਕਿ ਘੋੜਿਆਂ ਤੇ ਕਾਠੀਆਂ ਪਾ ਦਿਓ । ਹੁਕਮ ਅਨੁਸਾਰ ਕਾਠੀਆਂ ਪੈ ਗਈਆਂ, ਚੰਦਨ ਦੀ ਚਿਖਾ ਤਿਆਰ ਕੀਤੀ ਗਈ ਅਤੇ ਚਾਰ ਚੁਫੇਰੇ ਕਨਾਤਾਂ ਲਗ ਗਈਆਂ । ਅਧੀ ਰਾਤ ਦੇ ਸਮੇਂ ਗੁਰੂ ਜੀ ਨੇ ਚਿਖਾ ਦੇ ਕੋਲ ਜਾ ਕੇ ਸਿਖਾਂ ਨੂੰ ਹੁਕਮ ਕੀਤਾ ਕਿ ਜਿਸ ਸਮੇਂ ਮੈਂ ਚਿਖਾ ਉਪਰ ਬੈਠ ਜਾਵਾਂ, ਸਭ ਸਿਖ ਪ੍ਰਦੱਖਣਾ ਕਰ ਕੇ ਚਿਖਾ ਨੂੰ ਲੰਬੂ ਲਾ ਕੇ ਅਤੇ ਨਮਸਕਾਰ ਕਰਕੇ ਤੁਰੰਤ ਹੀ ਬਾਹਰ ਨਿਕਲ ਜਾਣ ਅਤੇ ਫਿਰ ਕੋਈ ਚਿਖਾ ਵਲ ਨ ਵੇਖੇ । ਉਥੇ ਸਤਿਗੁਰੂ ਜੀ ਨੇ ਇਹ ਵੀ ਹੁਕਮ ਕੀਤਾ ਕਿ ਇਥੇ ਕੋਈ ਸਮਾਧ ਜਾਂ ਕੋਈ ਹੋਰ ਯਾਦਗਾਰ ਨਹੀਂ ਬਨਾਉਣੀ ਜਿਹੜਾ ਬਣਾਵੇਗਾ ਉਸਦੀ ਕੁਲ ਨਾਸ ਹੋ ਜਾਵੇਗੀ

ਭਰਜਾਈ ਜੀ, ਗਿਆਨੀ ਗਿਆਨ ਸਿੰਘ ਨੇ ਇਸਤਰਾਂ ਲਿਖਿਆ ਹੋਇਆ ਹੈ

**ਦੂਰ ਕਨਾਤੇਂ ਸਭ ਸਿਖ ਕਰੀਓ ਹਮਰੀ ਤਰਫ ਨ ਕੋਊ ਨਿਹਰੀਓ**

ਫੋਲਿਓ ਹਮਰਾ ਨਾਹਿ ਅੰਗੀਠਾ
ਨਾਹਿ ਸਮਾਧ ਬਨਾਇਓ ਨੀਠਾ
ਜੋ ਸਮਾਧ ਹਮਰੀ ਬਨਵੈ ਹੈ
ਜਗ ਮਹਿ ਤਿਹ ਸਰਬੰਸ ਨਰੈ ਹੈ

ਇਸ ਤਰਾਂ ਦਾ ਉਪਦੇਸ਼ ਦੇ ਕੇ ਸਤਿਗੁਰੂ ਜੀ ਸਨੱਧ ਬੱਧ ਹੋ ਕੇ ਚਿਖਾ ਪਰ ਜਾ ਬੈਠੇ । ਲੰਬੂ ਲਗਾਂਦਿਆਂ ਸਾਰ ਸਾਰੇ ਸਿਖ ਕਨਾਤੋਂ ਬਾਹਰ ਨਿਕਲ ਗਏ ਫਿਰ ਕਿਸੇ ਵੀ ਸਿਖ ਨੇ ਪਿਛੇ ਝਾਤ ਨ ਮਾਰੀ, ਬਾਹਰ ਨਿਕਲਦਿਆਂ ਹੀ ਸਿਖਾਂ ਨੂੰ

"**ਵਾਹਿਗੁਰੂ ਜੀ ਕੀ ਫਤਹ**" ਦੀ ਆਵਾਜ਼ ਸੁਣਾਈ ਦਿੱਤੀ ।

ਬੀਬੀ ਬਸੰਤ ਕੌਰ : ਇਸੇ ਲਈ ਤਾਂ ਆਖਿਆ ਜਾਂਦਾ ਹੈ ਕਿ ਗੁਰੂ ਜੀ ਚਿਖਾ ਵਿਚ ਪਰਵੇਸ਼ ਕਰਕੇ ਜੋਤੀ ਜੋਤ ਸਮਾ ਗਏ ਸਨ

ਸਰਦਾਰ ਜੀ : ਭਰਜਾਈ ਜੀ, ਕਾਹਲੇ ਨ ਪਵੋ, ਅਗੋਂ ਸੁਣੋ,
ਇਹ ਕੌਤਕ ਸਤਿਗੁਰੂ ਜੀ ਦਾ ਇਕ ਚਰਿਤ੍ਰ ਸੀ, ਇਕ ਰਾਜ ਨੀਤਕ ਚਾਲ ਸੀ, ਉਹ ਇਹ ਗਲ ਫੈਲਾਉਣਾ ਚਾਹੁੰਦੇ ਸਨ ਕਿ ਗੁਰੂ ਜੀ ਸਚ ਮੁਚ ਹੀ ਜੋਤੀ ਜੋਤ ਸਮਾ ਗਏ ਹਨ। ਬਾਅਦ ਵਿਚ ਹੋਇਆ ਵੀ ਇਸੇ ਤਰਾਂ ਸੀ, ਸਿਖ ਸਮਝ ਬੈਠੇ ਸਨ ਕਿ ਗੁਰੂ ਜੀ ਪਰਲੋਕ ਸਿਧਾਰ ਗਏ ਹਨ, ਸਿਖਾਂ ਕੋਲੋਂ ਸੁਣ ਸੁਣਾ ਕੇ ਤੁਰਕਾਂ ਨੂੰ ਵੀ ਯਕੀਨ ਹੋ ਗਿਆ ਸੀ ਕਿ ਗੁਰੂ ਜੀ ਪਰਲੋਕ ਸਿਧਾਰ ਗਏ ਹਨ। ਸਾਰੇ ਦੇਸ਼ ਵਿਚ ਇਹ ਖਬਰ ਫੈਲ ਗਈ ਸੀ।

ਭਰਜਾਈ ਜੀ ਹੁਣ ਫਿਰ ਚਿਖਾ ਵਲ ਧਿਆਨ ਦਿਉ, ਜਦੋਂ ਸਿਖ ਕਨਾਤੋਂ ਬਾਹਰ ਆ ਗਏ ਸਨ ਤਾਂ ਸਾਰੇ ਸਿਖ ਗੁਰੂ ਜੀ ਦੇ ਮਹਾਨ ਗੁਣਾਂ ਨੂੰ ਯਾਦ ਕਰ ਕਰ ਕੇ ਵਿਰਲਾਪ ਕਰਨ ਲਗ ਪਏ। ਇਸੇ ਸੋਕ ਅਵਸਥਾ ਵਿਚ ਹੀ ਦਿਨ ਚੜ੍ਹ ਗਿਆ ਸੀ ਇੰਨੇ ਨੂੰ ਘੋੜਿਆਂ ਦੇ ਸੇਵਕ ਨੇ ਆਣ ਕੇ ਦੱਸਿਆ ਕਿ ਕੁਮੈਤ ਘੋੜਾ ਤਬੇਲੇ ਵਿਚ ਨਹੀਂ ਹੈ ਪਤਾ ਨਹੀਂ ਕਿ ਘੋੜਾ ਕਉਣ ਲੈ ਗਿਆ ਹੈ? ਇਹ ਸੁਣ ਕੇ ਸਿਖ ਅਸਚਰਜ ਹੋ ਗਏ ਅਤੇ ਆਖਣ ਲੱਗੇ ਪਤਾ ਨਹੀਂ ਗੁਰੂ ਜੀ ਨੇ ਕੀ ਖੇਡ ਵਰਤਾਈ ਹੈ? ਜਦੋਂ ਦੋ ਕੁ ਘੜੀਆਂ ਦਿਨ ਚੜ੍ਹ ਗਿਆ ਤਾਂ ਗੁਰੂ ਕੇ ਲੰਗਰ ਵਾਸਤੇ ਲਕੜਾਂ ਲਿਆਉਣ ਵਾਲੇ ਸੇਵਾਦਾਰ ਨੇ ਆ ਕੇ ਦੱਸਿਆ ਕਿ ਮੈਨੂੰ ਬਨ ਵਿਚ ਸਤਿਗੁਰੂ ਜੀ ਦਾ ਦਰਸ਼ਨ ਹੋਇਆ ਹੈ। ਉਨ੍ਹਾਂ ਨੇ ਸੰਗਤ ਨੂੰ ਸੰਦੇਸ਼ ਦਿੱਤਾ ਹੈ ਕਿ ਕੁਮੈਤ ਘੋੜਾ ਅਸੀਂ ਆਪ ਲੈ ਗਏ ਹਾਂ। ਸੋਕ ਅਤੇ ਚਿੰਤਾ ਨਹੀਂ ਕਰਨੀ। ਭਜਨ ਕਰੋ ਜੋ ਸਾਰਿਆਂ ਦੁਖਾਂ ਦਾ ਦਾਰੂ ਅਤੇ ਜੋ ਅੰਤ ਨੂੰ ਸਹਾਈ ਹੁੰਦਾ ਹੈ। ਸਿੰਘਾਂ ਨੂੰ ਇਸ ਤਰਾਂ ਬੈਠਿਆਂ ਜਦ ਤਕਰੀਬਨ ਪਹਿਰ ਦਿਨ ਚੜ੍ਹ ਗਿਆ ਤਾਂ ਇਕ ਸਾਧ ਨੇ ਆ ਕੇ ਸਿਘਾਂ ਦੀ ਸੋਕ ਅਵਸਥਾ ਅਤੇ ਚਿੰਤਾਤੁਰ ਹੋਣ ਦਾ ਕਾਰਨ ਪੁਛਿਆ। ਉੱਤਰ ਵਿਚ ਸਿੰਘਾਂ ਨੇ ਸਤਿਗੁਰੂ ਜੀ ਦੇ ਪਰਲੋਕ ਗਮਨ ਦੀ ਘਟਨਾ ਦੱਸੀ। ਸਾਧ ਨੇ ਕਿਹਾ ਕਿ ਗੁਰੂ ਜੀ ਤਾਂ ਮੈਨੂੰ ਰਾਹ ਵਿਚ ਘੋੜੇ ਤੇ ਸਵਾਰ ਜਾਂਦੇ ਮਿਲੇ ਹਨ। ਜਦੋਂ ਮੈਂ ਨਮਸਕਾਰ ਕੀਤੀ ਸੀ ਅਤੇ ਪੁਛਿਆ ਸੀ ਕਿ ਆਪ ਇਕੱਲੇ ਕਿਧਰ ਜਾ ਰਹੇ ਹੋ ਤਾਂ ਆਪ ਜੀ ਨੇ ਮੈਨੂੰ ਕਹਿਆ ਕਿ ਅਸੀਂ ਸ਼ਿਕਾਰ ਵਾਸਤੇ ਜੰਗਲ ਨੂੰ ਜਾ ਰਹੇ ਹਾਂ ਅਤੇ ਮਨ ਦੀ ਭਾਵਨਾ ਅਨੁਸਾਰ ਸੈਰ ਕਰਾਂਗੇ। ਸਤਿਗੁਰੂ ਜੀ ਇੰਨਾ ਬਚਨ ਕਰ ਕੇ ਘੋੜੇ ਨੂੰ ਅੱਡੀ ਲਾ ਕੇ ਅੱਗੇ ਚਲੇ ਗਏ ਅਤੇ ਮੈਂ ਇਧਰ ਆ ਗਿਆ। ਸਿੰਘੋ, ਮੈਂ ਤਾਂ ਹੁਣੇ ਹੀ ਦਰਸ਼ਨ ਕਰ ਕੇ ਆਇਆ ਹਾਂ, ਪਰ ਤੁਸਾਂ ਤਾਂ ਮੈਨੂੰ ਗੁਰੂ ਜੀ ਦੀ ਪਰਲੋਕ ਗਮਨ ਦੀ ਗਲ ਕਰ ਕੇ ਹੈਰਾਨ ਹੀ ਕਰ ਦਿੱਤਾ ਹੈ ਖਾਲਸਾ ਜੀ ਤੁਸੀ ਵੀਚਾਰੋ ਕਿ ਜੇ ਗੁਰੂ ਜੀ ਸਚ ਮੁਚ ਹੀ ਪਰਲੋਕ ਗਮਨ ਕਰ ਗਏ ਹੁੰਦੇ ਤਾਂ ਮੈਨੂੰ ਰਾਹ ਵਿਚ ਦਰਸ਼ਨ ਕਿਵੇਂ ਹੋ ਸਕਦੇ ਸਨ? ਮੈਂ ਕੋਈ ਸੁਪਨਾ ਤਾਂ ਵੇਖਿਆ ਨਹੀ, ਪ੍ਰਤੱਖ ਦਰਸ਼ਨ ਕਰ ਕੇ ਆਇਆ ਹਾਂ।

ਇਸੇ ਤਰ੍ਹਾਂ ਸੋਚਾਂ ਅਤੇ ਵਿਚਾਰਾਂ ਵਿਚ ਸਾਰਾ ਦਿਨ ਬੀਤ ਗਿਆ
ਅਗਲੇ ਦਿਨ ਕਨਾਤਾਂ ਖੋਲ੍ਹ ਕੇ ਜਦ ਸਿਖਾਂ ਨੇ ਚਿਖਾ ਭਸਮ ਇਕੱਠੀ ਕੀਤੀ ਤਾਂ ਉਸ ਵਿਚੋਂ ਨਾਂ ਤਾਂ ਕੋਈ ਅਸਥੀ (ਪੁਸ਼ਪ) ਮਿਲੀ ਸੀ ਅਤੇ ਨ ਹੀ ਕੋਈ ਸਸਤਰ ਮਿਲਿਆ ਸੀ ਜਿਹੜੇ ਕਿ ਆਪ ਗੁਰੂ ਜੀ ਧਾਰਨ ਕਰ ਕੇ ਚਿਖਾ ਪਰ ਬੈਠੇ ਸਨ

ਭਰਜਾਈ ਜੀ, ਲਕੜਾਂ ਲਿਆਉਣ ਵਾਲੇ ਸੇਵਕ ਦੇ ਸੁਨੇਹੇ ਤੋਂ, ਸਾਧ ਦੇ ਹੁਣੇ ਹੀ ਰਾਹ ਵਿਚ ਦਰਸ਼ਨ ਕਰ ਕੇ ਆਉਣ ਤੋਂ, ਚਿਖਾ ਭਸਮ ਵਿਚੋਂ ਕਿਸੇ ਵੀ ਅਸਥੀ ਅਤੇ ਕਿਸੇ ਵੀ ਸਸਤਰ ਦੇ ਨ ਮਿਲਣ ਤੋਂ ਅਤੇ ਕੁਮੈਤ ਘੋੜੇ ਦਾ ਅਸਤਬਲ ਵਿਚ ਨ ਹੋਣ ਤੋਂ ਸਿਖਾਂ ਨੇ ਇਹ ਨਿਸਚਾ ਕਰ ਲਿਆ ਕਿ ਗੁਰੂ ਸਾਹਿਬ ਜੀ ਨੇ ਸਰੀਰ ਨਹੀਂ ਛਡਿਆ ਸਗੋਂ ਇਕ ਚਰਿਤ੍ਰ ਕਰ ਕੇ ਰਾਤ ਦੇ ਹਨੇਰੇ ਵਿਚ, ਸਿਖਾਂ ਤੋਂ ਅਖ ਬਚਾ ਕੇ ਕਨਾਤ ਦੇ ਪਿਛਲੇ ਪਾਸਿਓਂ ਨਿਕਲ ਕੇ ਕਿਤਲੇ ਚਲੇ ਗਏ ਹਨ ਅਤੇ ਅਸਤਬਲ ਵਿਚੋਂ ਕੁਮੈਤ ਘੋੜਾ ਵੀ ਲੈ ਗਏ ਹਨ

ਸਿਖ ਤਾਂ ਜਾਣਦੇ ਸਨ ਕਿ ਸ੍ਰੀ ਗੁਰੂ ਸਾਹਿਬ ਜੀ ਸਰਬ ਸ਼ਕਤੀਮਾਨ ਹਨ। ਜਿਸ ਤਰ੍ਹਾਂ ਚਾਹੁਨ ਕਰ ਸਕਦੇ ਹਨ। ਉਨ੍ਹਾਂ ਵਾਸਤੇ ਅਛੋਪਲੇ ਕਿਤੇ ਚਲੇ ਜਾਣ ਕੋਈ ਵਡੀ ਗਲ ਨਹੀਂ।

ਬੀਬੀ ਬਸੰਤ ਕੌਰ : ਸਰਦਾਰ ਜੀ ਇਹ ਤਾਂ ਆਪੋ ਆਪਣੇ ਖਿਆਲ ਹੀ ਹਨ। ਕੋਈ ਇਤਿਹਾਸਕਾਰ ਲਿਖਦਾ ਹੈ ਕਿ ਸਤਿਗੁਰੂ ਜੀ ਚਿਖਾ ਵਿਚ ਪਰਵੇਸ਼ ਕਰ ਕੇ ਪਰਲੋਕ ਗਮਨ ਕਰ ਗਏ ਸਨ ਅਤੇ ਕੋਈ ਲਿਖਦਾ ਹੈ ਕਿ ਸਤਿਗੁਰੂ ਜੀ ਅਛੋਪਲੇ ਹੀ ਕਨਾਤ ਦੇ ਪਿਛਲੇ ਪਾਸਿਓਂ ਨਿਕਲ ਕੇ ਕਿਤੇ ਚਲੇ ਗਏ ਸਨ ਅਤੇ ਅਪਣਾ ਕੁਮੈਤ ਘੋੜਾ ਵੀ ਤਬੇਲੇ ਵਿਚੋਂ ਲੈ ਗਏ ਸਨ। ਪੱਕੀ ਗਲ ਕੋਈ ਨਹੀਂ

ਸਰਦਾਰ ਜੀ : ਭਰਜਾਈ ਜੀ, ਤੁਸੀਂ ਜ਼ਰਾ ਸੋਚੋ ਕਿ ਗੁਰੂ ਗੋਬਿੰਦ ਸਿੰਘ ਜੀ ਉਸ ਗੱਦੀ ਦੇ ਮਾਲਕ ਸਨ ਜਿਸ ਗੱਦੀ ਦੇ ਤੀਸਰੇ ਗੁਰੂ ਸਾਹਿਬ ਜੀ ਨੇ ਇਹ ਲਿਖਿਆ ਹੈ

# ਆਤਮਘਾਤੀ ਹੈ ਜਗਤ ਕਸਾਈ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਰ ਤਰ੍ਹਾਂ ਸਮਰਥ ਹੁੰਦਿਆ ਹੋਇਆਂ ਇਕ ਬੁਜ਼ਦਿਲਾਂ ਵਾਲਾ ਕੰਮ ਆਤਮਘਾਤ ਕਰ ਕੇ ਕਿਵੇਂ ਜਗਤ ਕਸਾਈ ਬਣ ਸਕਦੇ ਸਨ? ਜਿਹੜੇ ਪਾਤਸ਼ਾਹ ਅਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ, ਅਪਣੇ ਚਾਰੇ ਸਾਹਿਬਜ਼ਾਦਿਆਂ ਦੇ ਅਤੇ ਅਗਣਿਤ ਸਿਖਾਂ ਦੇ ਸ਼ਹੀਦ ਹੋਣ ਤੋਂ ਘਬਰਾਏ ਨਹੀਂ ਸਨ ਉਹ ਪਾਤਸ਼ਾਹ ਜੀ ਕਿਵੇਂ ਇਕ ਜ਼ਖਮ ਤੋਂ ਘਬਰਾ ਸਕਦੇ ਸਨ? ਜ਼ਖਮ ਤਾਂ ਜੰਗਾਂ ਵਿਚ ਲਗਦੇ ਹੀ ਰਹਿੰਦੇ ਹਨ।

ਬੀਬੀ ਬਸੰਤ ਕੌਰ : ਸਰਦਾਰ ਜੀ, ਜੇ ਗੁਰੂ ਸ਼ਾਹਿਬ ਜੀ ਜੋਤੀਜੋਤ ਨਹੀਂ ਸਨ ਸਮਾਏ ਤਾਂ ਗਏ ਕਿਥੇ?

ਸਰਦਾਰ ਜੀ : ਭਰਜਾਈ ਜੀ, ਜੇ ਗੁਰੂ ਸਾਹਿਬ ਜੀ ਦੀ ਅਪਣੀ ਮਰਜੀ ਹੀ ਗੁਪਤ ਵਿਚਰਨ ਦੀ ਹੋਵੇ ਤਾਂ ਕੋਲ ਬੈਠਿਆਂ ਵੀ ਸਿਖਾਂ ਨੂੰ ਵਿਖਾਈ ਨਹੀਂ

ਦੇ ਸਕਦੇ ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜੰਗਲ ਵਿਚ
ਬੈਠਿਆਂ ਹੋਇਆਂ ਵੀ ਦੇਵ ਲੂਤ ਦੇ ਬੰਦਿਆਂ ਨੂੰ ਵਿਖਾਈ ਨਹੀਂ ਸਨ ਦਿੰਦੇ।
ਭਰਜਾਈ ਜੀ, ਪਹਿਲਾਂ ਤਾਂ ਬੜੇ ਸਾਲ ਹੀ ਗੁਪਤ ਵਿਚਰਦੇ ਰਹੇ ਪਰ ਜਦੋਂ ਗੁਰੂ
ਸਾਹਿਬ ਦੀ ਰਜ਼ਾ ਹੋਈ ਤਾਂ ਆਪ ਜੀ ਨੇ ਪੰਜਾਬ ਤੋਂ ਬਹੁਤ ਦੂਰ ਹਰੋ ਨਦੀ ਦੇ
ਕਿਨਾਰੇ ਸਮਾਧੀ ਇਸਥਿਤ, ਗੁਰ ਚਰਨਾਂ ਵਿਚ ਲੀਨ ਇਕ ਪੂਰਨ ਗੁਰਸਿਖ
ਬਾਬੇ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੱਤੇ। ਜਦੋਂ ਸਤਿਗੁਰੂ ਜੀ, ਸਮਾਧੀ ਇਸਥਿਤ ਬਾਬਾ
ਜੀ ਦੇ ਸਾਮ੍ਹਣੇ ਹੋਏ ਤਾਂ ਬਾਬਾ ਜੀ ਦੀ ਸਮਾਧੀ ਖੁਲ੍ਹ ਗਈ। ਜਦੋਂ ਬਾਬਾ ਜੀ ਦੇ ਨੇਤ੍ਰ ਖੁਲ੍ਹੇ ਤਾਂ
ਕੀ ਵੇਖਦੇ ਹਨ ਕਿ ਸਾਮ੍ਹਣੇ ਕਰੋੜਾਂ ਚੰਦ੍ਰਮਾਂ ਨੂੰ ਮਾਤ ਕਰ ਦੇਣ ਵਾਲੀ, ਕੰਜਲਕ ਨੈਣ, ਕਬੂਹ ਗ੍ਰੀਵ ਅਤੇ
ਕਟ ਕੇਹਰ ਵਾਲੀ ਵਿਅਕਤੀ ਘੋੜੇ ਤੇ ਸਵਾਰ ਹੈ। ਬਾਬਾ ਜੀ ਨੇ ਜਾਣਿਆ ਕਿ ਭਗਵਾਨ ਮੈਨੂੰ
ਦਰਸ਼ਨ ਦੇਣ ਵਾਸਤੇ ਆਏ ਹਨ, ਬੜੇ ਗਦ ਗਦ ਹੋਏ, ਝਟ ਉਠ ਕੇ ਘੋੜ ਸਵਾਰ ਭਗਵਾਨ ਦੇ
ਚਰਨਾਂ ਤੇ ਨਮਸਕਾਰ ਕੀਤੀ ਅਤੇ ਘੋੜੇ ਦੀ ਵਾਂਗ ਫੜ ਲਈ। ਭਗਤ ਵਛਲ ਸਤਿਗੁਰੂ ਜੀ ਘੋੜੇ
ਤੋਂ ਉਤਰ ਕੇ ਬਾਬੇ ਜੀ ਵਲੋਂ ਵਿਛਾਏ ਗਏ ਆਸਣ ਤੇ ਬਿਰਾਜਮਾਨ ਹੋ ਗਏ।

ਬਾਬੇ ਬਾਲਕ ਸਿੰਘ ਜੀ ਦੇ ਸਾਰੇ ਸ਼ੰਕੇ ਨਵਿਰਤ ਕਰਦਿਆਂ ਉਸ ਵਿਅਕਤੀ
ਨੇ ਕਿਹਾ ਕਿ ਮੈਂ ਹੀ ਹਾਂ ਜਿਸ ਨੂੰ ਲੋਕੀਂ ਗੁਰੂ ਗੋਬਿੰਦ ਸਿੰਘ ਆਖਦੇ ਹਨ
ਅਤੇ ਮੈਂ ਹੀ ਹਾਂ ਜਿਸ ਨੇ ਨਦੇੜ ਵਿਚ ਚਿਖਾ ਵਾਲਾ ਸਾਂਗ ਕੀਤਾ ਸੀ, ਇਸ ਤਰ੍ਹਾਂ ਦੇ
ਕਈ ਬਚਨ ਕਰਨ ਉਪ੍ਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬੇ ਜੀ ਨੂੰ
ਭਜਨ (ਗੁਰਮੰਤ੍ਰ) ਦੀ ਦਾਤ ਬਖਸ਼ੀ। ਫਿਰ ਗੁਰੂ ਜੀ ਨੇ ਉਥੇ ਹੀ
ਬਾਬੇ ਬਾਲਕ ਸਿੰਘ ਜੀ ਅਗੇ ਪੰਜ ਪੈਸੇ ਅਤੇ ਇਕ ਨਾਰੀਅਲ ਰਖ ਕੇ
ਮੱਥਾ ਟੇਕ ਕੇ ਬਾਬੇ ਬਾਲਕ ਸਿੰਘ ਜੀ ਨੂੰ ਗੁਰੂ ਬਾਲਕ ਸਿੰਘ ਜੀ ਬਣਾ ਕੇ
ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤਖਤ ਦਾ ਗਿਆਰਵਾਂ ਜਾਨਸ਼ੀਨ ਅਥਵਾ ਅਪਣਾ
ਉੱਤਾਧਿਕਾਰੀ ਬਣਾ ਦਿੱਤਾ। ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਸੌਂਪਦਿਆਂ
ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਕਿ ਇਹ ਮੇਰੀ ਅਮਾਨਤ ਹੈ ਮੈਂ ਆਪੇ ਹੀ ਆ ਕੇ
ਆਪ ਜੀ ਕੋਲੋਂ ਵਾਪਸ ਲੈ ਲਵਾਂਗਾ ਉਦੋਂ ਮੇਰਾ ਨਾਮ ਰਾਮ ਸਿੰਘ ਹੋਵੇਗਾ।
ਭਰਜਾਈ ਜੀ, ਗਿਆਨੀ ਗਿਆਨ ਸਿੰਘ ਜੀ ਨੇ ਇਸ ਤਰ੍ਹਾਂ ਲਿਖਿਆ ਹੈ

ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ ਨਾਮ,
ਜਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੋ।
ਐ ਪੈ ਗੁਰ ਦਸਮ ਦਰਸ ਦੈ ਜੋ ਕਹ੍ਯੋ ਤੁਾਂਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹੈ, ਭਰੇ।
ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ
ਨਿਜ ਸ਼ਕਤਿ ਰਖਾਈ, ਗੁਰ ਵਾਕ ਦ੍ਰਿੜ ਥੇ ਧਰੇ

ਭਾਵ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਗੱਦੀ ਦੇਣ ਸਮੇਂ ਇਹ ਵੀ ਕਹਿ ਦਿੱਤਾ ਸੀ ਕਿ ਗੱਦੀ ਮੇਰੀ ਅਮਾਨਤ ਹੈ ਮੈਂ ਆਪ ਹੀ ਆਪ ਜੀ ਪਾਸ ਆ ਕੇ ਅਪਣੀ ਅਮਾਨਤ ਲੈ ਜਾਵਾਂਗਾ, ਉਦੋਂ ਮੇਰਾ ਨਾਮ ਰਾਮ ਸਿੰਘ ਹੋਵੇਗਾ। ਰਾਮ ਸਿੰਘ ਮੇਰਾ ਹੀ ਅਵਤਾਰ ਹੋਵੇਗਾ।

ਭਰਜਾਈ ਜੀ, ਸ੍ਰੀ ਗੁਰੂ ਬਾਲਕ ਸਿੰਘ ਜੀ
ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਤੇ ਰੰਧਾਵੇ ਨੂੰ ਕਹਿਆ ਸੀ ਕਿ ਮੇਰਾ ਯਾਰਵਾਂ ਜਾਮਾ "ਗੁਪਤ ਵਰਤੇਗਾ"। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਗੁਪਤ ਹੀ ਰਹੇ ਸਨ। ਗੁਪਤ ਰਹਿਣ ਦਾ ਭਾਵ ਇਹ ਨਹੀਂ ਕਿ ਉਹ ਗੁਰੂ ਨਹੀਂ ਹੋਏ, ਭਾਵ ਹੈ ਕਿ

## ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ

ਜਿਸ ਤਰ੍ਹਾਂ ਇਕ ਘੜੇ ਵਿਚ ਜਗਦਾ ਦੀਵਾ ਰਖਿਆ ਦੂਰੋਂ ਵਿਖਾਈ ਨਹੀਂ ਦਿੰਦਾ ਪਰ ਜਦੋਂ ਨੇੜੇ ਹੋ ਕੇ ਵੇਖੀਏ ਤਾਂ ਦਿਸ ਪੈਂਦਾ ਹੈ, ਇਸੇ ਤਰ੍ਹਾਂ ਸ੍ਰੀ ਗੁਰੂ ਬਾਲਕ ਸਿੰਘ ਜੀ ਭਾਵੇਂ ਬਹੁਤਾ ਪਰਗਟ ਨਹੀਂ ਸਨ ਹੋਏ ਪਰ ਹੈਨ ਉਹ ਗੁਰੂ ਹੀ ਸਨ। ਉਹ ਤਾਂ

## ਨਾਮ ਸਿੰਘ ਬਾਲਕ, ਪੈ ਪਾਲਕ ਪਿਰੰਘਰੋਂ ਕੇ
## ਅੰਘਰੋਂ ਕੇ ਮਾਲਕ ਅਡੰਘਰੋਂ ਕੇ ਤਜਾਗੀ ਹੈਂ

(ਗਿਆਨੀ ਗਿਆਨ ਸਿੰਘ ਜੀ)

ਭਰਜਾਈ ਜੀ, ਜਿਵੇਂ ਮੈਂ ਤੁਹਾਨੂੰ ਦਸਿਆ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੱਦੀ ਦੇਣ ਸਮੇਂ ਇਹ ਆਖਿਆ ਸੀ ਕਿ ਇਹ ਗੱਦੀ ਮੇਰੀ ਅਮਾਨਤ ਹੈ ਮੈਂ ਆਪ ਹੀ ਆਪ ਜੀ ਪਾਸ ਆ ਕੇ ਅਪਣੀ ਇਹ ਅਮਾਨਤ ਲੈ ਜਾਂਵਾਂਗਾ। ਇਨ੍ਹਾਂ ਭਵਿਖ ਵਾਕਾਂ ਅਨੁਸਾਰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਸਿਕ ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਾਦੁਰਭਾਵ ਜ਼ਿਲੇ ਲੁਧਿਆਨੇ ਦੇ ਪਿੰਡ ਰਾਈਆਂ (ਸ੍ਰੀ ਭੈਣੀ ਸਾਹਿਬ) ਵਿਚ ਹੋਇਆ ਸੀ

> ਸੋਈ ਨੇਤਿ ਫੁਰੀ, ਆਇ ਸੰਮਤ ਬਹੱਤ੍ਰੇ ਮੈਂ,
> ਮਾਘ ਸੁਦੀ ਪੰਚਮੀ, ਸਵੇਰੇ ਗੁਰੂ ਵਾਰ ਕੈ।
> ਜ਼ਿਲੇ ਲੁਦਿਹਾਨੇ, ਗ੍ਰਾਮ ਭੈਣੀ ਨਾਮ ਜਾਣੇ ਆਮ,
> ਅਵਤਰੇ ਸਿੰਘ-ਰਾਮ ਕਲਮਲੈਂ ਟਾਰ ਕੈ।
>
> (ਗਿਆਨੀ ਗਿਆਨ ਸਿੰਘ ਜੀ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਚਪਨ ਵਿਚ ਅਨੇਕ ਕੌਤਕ ਕਰਦੇ ਹੋਏ ਜਦੋਂ ਜਵਾਨ ਹੋਏ ਤਾਂ ਖਾਲਸਾ ਫੌਜ ਵਿਚ ਭਰਤੀ ਹੋ ਗਏ। ਫੌਜ ਵਿਚ ਰਹਿੰਦਿਆਂ ਹੋਇਆਂ ਵੀ ਆਪ ਅਪਣਾ ਨਿਤ ਨੇਮ ਪੂਰਾ ਕਰਦੇ ਸਨ। ਆਪ ਜੀ ਦੀ ਕਰਨੀ ਤੋਂ ਪ੍ਰਭਾਵਤ ਹੋ ਕੇ ਆਪ ਵਾਲੀ ਪਲਟਨ ਦੇ ਦੂਜੇ ਫੌਜੀ ਵੀ ਭਜਨ ਬਾਣੀ ਕਰਨ ਲਗ ਪਏ ਸਨ।

ਸੰਮਤ ੧੮੯੮ ਵਿਚ ਆਪ ਜੀ ਵਾਲੀ ਪਲਟਨ ਕਿਸੇ ਸਰਕਾਰੀ ਕੰਮ ਵਾਸਤੇ ਪਿਸ਼ਾਵਰ ਜਾਂਦਿਆਂ ਰਾਹ ਵਿਚ ਹਜ਼ਰੋ ਠਹਿਰੀ ਸੀ। ਹਜ਼ਰੋ ਵਿਚ ਉਨ੍ਹਾਂ ਦਿਨਾਂ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਬੜੀ ਕੀਰਤੀ ਸੀ।

ਭਰਜਾਈ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸੁਭਾਉ ਸਾਧੂਆਂ, ਸੰਤਾਂ ਦੇ ਦਰਸ਼ਨ ਕਰਨ ਵਾਲਾ ਸੀ

ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ
ਰਾਮ ਸਿੰਘ ਦਰਸਾਤੇ ਯਾਂ ਤੈ ਜਾਇ ਜਿਤ ਕਿਤਹੈ

ਜਦੋਂ ਉਨ੍ਹਾਂ ਹਜ਼ਰੋ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਪ੍ਰਸਿਧੀ ਸੁਣੀ ਤਾਂ ਉਹ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਗਏ। ਆਪ ਜੀ ਦੇ ਨਾਲ ਹੋਰ ਵੀ ਕਈ ਫੌਜੀ ਸਾਥੀ ਸਨ। ਜਦੋਂ ਸਤ ਸੰਗ ਵਾਲੀ ਜਗਾਹ ਤੇ ਪੁਜੇ ਉਥੇ ਉਦੋਂ ਸ੍ਰੀ ਗੁਰੂ ਬਾਲਕ ਸਿੰਘ ਜੀ ਏਸ ਸ਼ਬਦ ਦੀ ਕਥਾ ਕਰ ਰਹੇ ਹਨ

**ਠਾਕੁਰ ਤੁਮ ਸਰਣਾਈ ਆਇਆ**

ਜਦੋਂ ਮਰਯਾਦਾ ਪਰਸ਼ੋਤਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਨੂੰ ਮਥਾ ਟੇਕਿਆ ਤਾਂ ਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ :-

**ਆਓ ਠਾਕੁਰ ਜੀ ਮਹਾਰਾਜ! ਅਸੀਂ ਤਾਂ ਬੜੇ ਚਿਰਾਂ ਤੋਂ ਆਪ ਜੀ ਦੀ ਉਡੀਕ ਕਰ ਰਹੇ ਹਾਂ।**

ਇੰਨਾ ਬਚਨ ਕਰ ਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਉਠਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਫੀ ਪਾ ਕੇ ਮਿਲੇ ਅਤੇ ਸਾਰੀ ਸੰਗਤ ਨੂੰ ਦਸਿਆ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਸਿਕ ਅਵਤਾਰ ਹਨ ਅਤੇ ਓਹੀ ਠਾਕੁਰ ਜੀ ਹਨ ਜਿਨ੍ਹਾਂ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੈਨੂੰ ਹੁਕਮ ਕਰ ਗਏ ਸਨ ਕਿ ਅਸੀਂ ਆਪੇ ਇਥੇ ਆ ਕੇ ਅਪਣੀ ਅਮਾਨਤ ਲੈ ਜਾਵਾਂਗੇ ਅਤੇ ਜਿਨ੍ਹਾਂ ਬਾਰੇ ਲਿਖਿਆ ਹੈ

**ਦੁਆਦਸ ਪੁਰਖ ਹੈ ਆਦਿ ਸੇ ਸਭਨ ਕੇ ਸਿਰਮੌਰ**
**ਸ਼ਕਤਿ ਅਨੰਤੀ ਆਇ ਹੈ ਆਦਿ ਇਹੈ ਨਹੀਂ ਔਰ**

ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਬੜੇ ਆਦਰ ਸਹਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਪਣੇ ਕੋਲ ਹੀ ਗੱਦੀ ਤੇ ਬਿਠਾ ਲਇਆ। ਮਰਜਾਦਾ ਨੂੰ ਮੁਖ ਰਖਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਕੰਨ ਵਿਚ ਭਜਨ (ਗੁਰਮੰਤ੍ਰ) ਦਿੱਤਾ। ਇਸ ਦੇ ਨਾਲ ਹੀ ਦੂਜੇ ਆਏ ਫੌਜੀਆਂ ਨੇ ਵੀ ਭਜਨ ਲਿਆ।

ਭਜਨ ਦਸ ਕੇ ਫਿਰ ਪੰਜ ਪੈਸੇ ਅਤੇ ਇਕ ਨਾਰੀਅਲ
ਰਖ ਕੇ ਗੁਰੂ ਬਾਲਕ ਸਿੰਘ ਜੀ ਨੇ ਪਹਿਲਾਂ ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ
ਮੱਥਾ ਟੇਕਿਆ ਅਤੇ ਫਿਰ ਸਾਰੀ ਸੰਗਤ ਨੂੰ ਮੱਥਾ ਟੇਕਣ ਦਾ ਹੁਕਮ ਕੀਤਾ।
ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਗੱਦੀ ਵਾਲੀ ਅਮਾਨਤ ਸ੍ਰੀ ਗੁਰ
ਬਾਲਕ ਸਿੰਘ ਜੀ ਨੇ ਖਿਆਨਤ ਸਹਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਦਿੱਤੀ।

ਬੀਬੀ ਬਸੰਤ ਕੌਰ : ਸਰਦਾਰ ਜੀ, ਮੇਰੇ ਦਿਲ ਵਿਚ ਇਕ ਗਲ ਆਈ ਏ।
ਉਹ ਗਲ ਮੈਂ ਫੇਰ ਕਰਾਂਗੀ, ਪਹਿਲਾਂ ਮੈਨੂੰ ਇਹ ਦਸੋ ਕਿ ਜਦੋਂ ਸਾਹਿਬ ਸ੍ਰੀ
ਗੁਰੂ ਗੋਬਿੰਦ ਸਿੰਘ ਜੀ ਚਿਖਾ ਵਾਲਾ ਸਾਂਗ ਵਾਲਾ ਸੰਮਤ ੧੭੬੫ ਵਿਚ ਕੀਤਾ
ਸੀ ਅਤੇ ਤੁਹਾਡੇ ਕਹਿਣ ਅਨੁਸਾਰ ਬਾਬੇ ਬਾਲਕ ਸਿੰਘ ਨੂੰ ਗੱਦੀ ੧੮੬੯
ਵਿਚ ਦਿੱਤੀ ਸੀ ਤਾਂ ਫਿਰ ਗੁਰੂ ਜੀ ੧੦੪ ਸਾਲ ਕਿਥੇ ਰਹੇ ਸਨ। ਕਿਸੇ ਖੋਜ
ਕੀਤੀ ਏ?

ਸਰਦਾਰ ਜੀ : ਭਰਜਾਈ ਜੀ, ਜਦੋਂ ਸ੍ਰੀ ਗੁਰੂ ਸਾਹਿਬ ਜੀ ਦਾ ਅਪਣਾ ਇਰਾਦਾ ਹੀ
ਛੁਪ ਕੇ ਰਹਿਣ ਦਾ ਹੋਵੇ ਤਾਂ ਫਿਰ ਸਿਖ ਭਾਵੇਂ ਕਿੰਨੇ ਵੀ ਜਤਨ ਕਰਨ ਸਭ ਨਿਹਫਲ
ਹੀ ਜਾਂਦੇ ਹਨ। ਪਰ ਸੱਚਾ ਗੁਰੂ ਹਮੇਸ਼ਾ ਗੁਪਤ ਵੀ ਨਹੀਂ ਰਹਿ ਸਕਦਾ, ਉਨੇ
ਦੁਨੀਆਂ ਦਾ ਭਲਾ ਕਰਨਾ ਹੁੰਦਾ ਹੈ। ਉਨ੍ਹਾਂ ਦੇ ਪਰਗਟ ਹੋਣ ਵਾਸਤੇ ਕੋਈ ਨ
ਕੋਈ ਬਿਧ ਬਣ ਜਾਂਦੀ ਹੈ। ਸ੍ਰੀ ਗੁਰੂ ਅਮਰ ਦਾਸ ਜੀ ਵੀ ਇਕ ਵਾਰ ਛੁਪ ਕੇ
ਬੈਠ ਗਏ ਸਨ ਪਰ ਜਦੋਂ ਉਨ੍ਹਾਂ ਦੀ ਰਜ਼ਾ ਹੋਈ ਤਾਂ ਸੰਗਤ ਸਮੇਤ ਉਨ੍ਹਾਂ ਦੀ ਘੋੜੀ
ਉਸੇ ਮਠ ਦੇ ਕੋਲ ਆ ਖਲੋਤੀ ਸੀ ਜਿਸ ਵਿਚ ਸਤਿਗੁਰੂ ਜੀ ਸਮਾਧੀ ਲਾਈ ਬੈਠੇ ਸਨ
ਸ੍ਰੀ ਗੁਰੂ ਤੇਗ ਬਹਾਦਰ ਜੀ ਗੱਦੀ ਮਿਲਣ ਤੋਂ ਪਿਛੋਂ ਕਿੰਨਾ ਚਿਰ ਪ੍ਰਗਟ
ਹੀ ਨਹੀਂ ਸਨ ਹੋਏ ਪਰ ਜਦੋਂ ਰਜ਼ਾ ਹੋਈ ਤਾਂ ਮੱਖਣ ਸ਼ਾਹ ਲੁਬਾਣੇ ਦੇ ਜਹਾਜ਼ ਦੇ
ਸਮੁੰਦ੍ਰ ਵਿਚ ਅਟਕ ਜਾਣ ਵਾਲੀ ਘਟਨਾ ਵਾਲੀ ਬਿਧ ਬਣ ਗਈ
ਸਾਹਿਬ ਗੁਰੂ ਗੋਬਿੰਦ ਸਿੰਘ ਜੀ ਵੀ ਬੜਾ ਚਿਰ ਗੁਪਤ ਹੀ ਵਿਚਰਦੇ ਰਹੇ
ਪਰ ਜਦੋਂ ਰਜ਼ਾ ਹੋਈ ਤਾਂ ਬਾਬਾ ਸਰੂਪ ਸਿੰਘ ਜੀ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਦੇ ਗੁਪਤ ਭੇਸ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਦੇ ਸੇਵਕ ਬਣਨ ਵਾਲੀ
ਬਿਧ ਬਣ ਗਈ

ਬੀਬੀ ਬਸੰਤ ਕੌਰ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁੜ ਪ੍ਰਗਟ ਹੋਣ ਵਾਲੀ ਬਿਧ ਕਿਸ
ਤਰ੍ਹਾਂ ਬਣੀ ਸੀ?

ਸਰਦਾਰ ਜੀ : ਭਰਜਾਈ ਜੀ, ਭਾਈ ਕਾਨ੍ਹ ਸਿੰਘ ਜੀ ਨਾਭੇ ਵਾਲੇ ਬੜੇ ਪ੍ਰਸਿੱਧ
ਵਿਦਵਾਨ ਹੋਏ ਹਨ। ਇਨ੍ਹਾਂ ਦੇ ਪੜਦਾਦੇ ਬਾਬਾ ਸਰੂਪ ਸਿੰਘ ਜੀ, ਸ੍ਰੀ ਗੁਰੂ
ਗੋਬਿੰਦ ਸਿੰਘ ਦੇ ਗੁਪਤ ਭੇਸ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਦ ਸੇਵਾ ਕਰਦੇ ਰਹੇ ਸਨ।
ਬਾਬਾ ਸਰੂਪ ਸਿੰਘ ਜੀ ਨੇ ਬਾਬਾ ਅਜਪਾਲ ਸਿੰਘ ਜੀ ਦੇ ਅੱਖੀਂ ਡਿਠੇ ਚਮਤਕਾਰ
ਅਪਣੇ ਪੋਤੇ ਬਾਬਾ ਨਾਰਾਇਣ ਸਿੰਘ ਜੀ ਨੂੰ ਸੁਣਾਏ ਸਨ। ਬਾਬਾ ਨਾਰਾਇਣ ਸਿੰਘ
ਕੋਲੋਂ ਸੁਣ ਕੇ ਬਾਬਾ ਬਿਸ਼ਨ ਸਿੰਘ ਜੀ ਨੇ ਇਕ ਪੁਸਤਕ ਲਿਖੀ ਸੀ

ਇਸ ਪੁਸਤਕ ਵਿਚ ਲਿਖਿਆ ਹੈ ਕਿ ਬਾਬਾ ਸਰੂਪਸਿੰਘ ਜੀ
ਬਾਬਾ ਅਜਾਪਾਲ ਸਿੰਘ ਜੀ ਦੇ ਪਲੰਘ ਕੋਲ ਬੈਠ ਕੇ ਦੇਖਣ ਲਗੇ ---
ਵੱਖੀ ਪਰ ਬੜਾ ਭਾਰੀ ਘਾਉ ਵੇਖਿਆ, ਬੜੇ ਸ਼ਸਤਰ ਦਾ ਘਾਉ ਲਗਿਆ ਵਾ, ਜ਼ਖਮ ਮਿਲਿਆ ਵਾ। ਘਾਉ ਨੂੰ ਦੇਖ ਕੇ ਬਾਬਾ ਸਰੂਪਸਿੰਘ ਜੀ ਨੇ ਅਰਜ ਕੀਤੀ, ਮਹਾਰਾਜ ਜੀ, ਇਹ ਘਾਉ ਕਿਥੇ ਲਗਿਆ ਹੈ। ਸੁਣ ਕੇ ਬਾਬਾ ਜੀ ਨੇ ਫੁਰਮਾਇਆ,
"ਇਹ ਉਹੀ ਘਾਉ ਹੈ ਜੋ ਦੱਖਣ ਮੈਂ ਪਠਾਣ ਨੇ ਮਾਰਿਆ ਸੀ"।
ਇਹ ਸੁਣ ਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਨ ਨਿਸਚਾ ਹੋ ਗਿਆ ਕਿ

**ਕਲਗੀਧਰ ਦਸਵੇਂ ਪਾਤਸ਼ਾਹ ਪੰਥ ਦੇ ਵਾਲੀ** ਹਨ
ਫਿਰ ਕਦੇ ਮਨ ਨਹੀ ਡੋਲਿਆ

ਭਰਜਾਈ ਜੀ, ਏਸ ਪਰਸੰਗ ਨੂੰ ਸੰਤ ਸੇਵਾ ਸਿੰਘ ਜੀ ਇਸਤਰਾਂ ਲਿਖਦੇ ਹਨ

ਸਚੇ ਪਾਤਸ਼ਾਹ ਖੋਲਿਆ ਭੇਦ ਸਾਰਾ, ਸਰੂਪਸਿੰਘ ਨੂੰ ਕਹਿਆ ਸੁਣਾ ਕਰਕੇ।
ਭੇਤ ਗੁਪਤ ਜੋ ਰਖਿਆ ਸਾਰਿਆਂ ਤੋਂ, ਛੱਡਿਆ ਤੁੰ ਹੈ ਜਾਹਿਰ ਕਰਵਾ ਕਰਕੇ।
ਦਖਣ ਛੂਰਾ ਪਠਾਣਾਂ ਨੇ ਮਾਰਿਆ ਜੋ, ਉਹੋ ਘਾਉ ਹੈ ਕਹਿਆ ਸਮਝਾ ਕਰ ਕੇ।
ਸੇਵਾਦਾਰਾ ਇਹ ਤੈਨੂੰ ਦਿਖਾ ਦਿਤਾ, ਭੇਤ ਥੋੜਾ ਚਿਰ ਰਖੀਂ ਛੁਪਾ ਕਰਕੇ।

ਭਰਜਾਈ ਜੀ ਬਾਬਾ ਬਿਸ਼ਨ ਸਿੰਘ ਜੀ ਦੇ ਵਡੇ ਭਰਾ ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ, ਪੰਥ ਦੇ ਭਲੇ ਹਿਤ ਪੰਥ ਨੂੰ ਜਾਣਕਾਰੀ ਦਿੰਦਿਆਂ ਮਾਸਕ **ਫੁਲਵਾੜੀ** ਸੰਮਤ ੧੯੩੩ -੪ ਵਿਚ ਸਪਸ਼ਟ ਛਪਵਾਇਆ ਸੀ, ਕਿ

**ਬਾਬਾ ਅਜਪਾਲ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਹੀ ਸਨ ਕਿਉਂਕਿ ਪ੍ਰਤੱਖ ਰੂਪ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਚ ਜੋਤੀ ਜੋਤ ਨਹੀਂ ਸਮਾਏ ਸਨ।**

ਬੀਬੀ ਬਸੰਤ ਕੌਰ : ਸਰਦਾਰ ਜੀ, ਮੈਂ ਸੁਣਿਆ ਹੈ ਕਿ ਅੰਗਰੇਜ਼ੀ ਸਰਕਾਰ ਨੇ ਬਾਬੇ ਰਾਮ ਸਿੰਘ ਨੂੰ ਜਲਾਵਤਨ ਕਰ ਦਿੱਤਾ ਸੀ ਅਤੇ ਉਸੇ ਜਲਾਵਤਨੀ ਵੀ ਹੀ ਬਾਬਾ ਜੀ ਚੜ੍ਹਾਈ ਕਰ ਗਏ ਸਨ

ਸਰਦਾਰ ਜੀ : ਭਰਜਾਈ ਜੀ, ਗੁਰੂ ਨੂੰ ਫੜਨ ਵਾਲਾ ਕਉਣ ਹੋ ਸਕਦਾ ਹੈ? ਤੁਸੀਂ ਆਪ ਹੀ ਦਸੋ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਉਣ ਸ਼ਹੀਦ

ਕਰ ਸਕਦਾ ਸੀ ? ਜਾਂ ਗੁਰੂ ਤੇਗ ਬਹਾਦਰ ਜੀ ਨੂੰ ਕਉਣ ਸ਼ਹੀਦ ਕਰ ਸਕਦਾ ਸੀ ? ਸ੍ਰੀ ਗੁਰੂ ਸਾਹਿਬ ਜੀ ਨੇ ਤਾਂ ਸਿਖਾਂ ਨੂੰ ਜਿਥੇ ਭਾਣਾ ਮੰਨਣ ਦੀ ਸਿਖਿਆ ਦਿੱਤੀ ਸੀ ਉਥੇ ਨਾਲ ਹੀ ਅਪਣੀ ਸ਼ਹਾਦਤ ਦੇ ਕੇ ਮੁਗਲ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਦਿੱਤੀਆਂ ਸਨ ਜੋ ਬਾਅਦ ਵਿਚ ਬਿਲਕੁਲ ਹੀ ਪੁੱਟੀਆਂ ਗਈਆਂ ਸਨ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਅਵੱਸ਼ ਹੀ ਪ੍ਰਦੇਸ ਜਾਣਾ ਸੀ ਕਿਉਂਜੋ ਉਨ੍ਹਾਂ ਦੇ ਅੰਗਰੇਜੀ ਸਰਕਾਰ ਦੇ ਰਾਹੀਂ ਪ੍ਰਦੇਸ ਜਾਣ ਤੋਂ ਬਿਨਾ ਨਾ ਧਰਮ ਚਲ ਸਕਦਾ ਸੀ ਅਤੇ ਨਾ ਹੀ ਅੰਗਰੇਜੀ ਰਾਜ ਦੀਆਂ ਜੜ੍ਹਾਂ ਹੀ ਹਿਲ ਸਕਦੀਆਂ ਸਨ । ਨਾਲੇ ਉਨ੍ਹਾਂ ਬਾਰੇ ਲਿਖਿਆ ਵੀ ਹੋਇਆ ਹੈ

**ਸਕਲ ਭਵ ਦੀਪ ਮੈ ਜਾਹੀ**
**ਹੋਇ ਕ੍ਰਿਪਾਲ ਪ੍ਰਭ ਦਰਸ ਦਿਖਾਹੀ**

ਭਰਜਾਈ ਜੀ, ਸਤਿਗੁਰੂ ਜੀ ਤਾਂ ਅਪਣੀ ਰਜ਼ਾ ਅਨੁਸਾਰ ਗਏ ਸਨ । ਉਹ ਤਾਂ ਲਲਕਾਰ ਲਲਕਾਰ ਕੇ ਆਖਦੇ ਸਨ ਕਿ **ਮੈਨੇ ਕੋਈ ਨਹੀਂ ਕਿਤੈ ਲੈਜਾਣ** ਵਾਲਾ

ਉਨ੍ਹਾਂ ਤਾਂ ਲੁਧਿਆਣੇ, ਪੋਲੀਸ ਦੇ ਸਖਤ ਪਹਿਰੇ ਦੇ ਹੁੰਦਿਆਂ ਵੀ ਬੰਗਲੇ ਵਿਚੋਂ ਅਲੋਪ ਹੋ ਕੇ ਅੰਗਰੇਜੀ ਸਰਕਾਰ ਨੂੰ ਅਹਿਸਾਸ ਕਰਾ ਦਿੱਤਾ ਸੀ ਕਿ ਇਹ ਤਾਂ ਬੰਦ ਕੋਠੜੀ ਵਿਚੋਂ ਵੀ ਅਲੋਪ ਹੋ ਸਕਦੇ ਹਨ ।

ਹੋਰ ਜਿਹੜਾ ਤੁਸਾਂ ਸੁਣਿਆ ਹੈ ਜਾਂ ਕਹਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਜਲਾਵਤਨੀ ਵਿਚ ਹੀ ਦੇਹ ਤਿਆਗ ਗਏ ਸਨ ਇਹ ਵੀ ਬਿਲਕੁਲ ਝੂਠ ਹੈ ਸ੍ਰੀ ਸਤਿਗੁਰੂ ਜੀ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਂਗੂ ਅਪਣੀ ਮਰਜ਼ੀ ਅਨੁਸਾਰ ਗੁਪਤ ਵਿਚਰਨ ਵਾਸਤੇ ਮਰਗੋਈ ਬੰਗਲੇ (ਜੇਲ) ਵਿਚੋਂ ਅਲੋਪ ਹੋ ਗਏ ਸਨ ਪਰ ਸਰਕਾਰ ਨੇ ਹੋਰ ਕੋਈ ਚਾਰਾ ਨ ਚਲਦਾ ਵੇਖ ਕੇ ਇਹ ਧੁਮਾ ਦਿੱਤਾ ਕਿ ਸਤਿਗੁਰੂ ਜੀ ਚੜ੍ਹਾਈ ਕਰ ਗਏ ਹਨ । ਸ੍ਰੀ ਗੁਰੂ ਹਰੀ ਸਿੰਘ ਜੀ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਸਤ੍ਰ, ਗੜਵਾ, ਪਉਆ, ਮਾਲਾ ਆਦਿ ਮੰਗਣ ਤੇ ਸਰਕਾਰ ਬਿਲਕੁਲ ਝੂਠੀ ਸਾਬਤ ਹੋਈ ਸੀ ਕਿਉਂ ਜੋ ਸਰਕਾਰ ਇਹ ਚੀਜਾਂ ਨ ਦੇ ਸਕੀ, ਹੋਰ ਜਿਹੜੇ ਬਸਤ੍ਰ ਦਿੱਤੇ ਸਨ ਉਹ ਵੀ ਜਾਅਲੀ ਹੀ ਸਨ ਕਿਉਂ ਜੋ ਉਹ ਬਸਤ੍ਰ ਇਤਨੇ ਤੰਗ ਅਤੇ ਛੋਟੇ ਸਨ ਕਿ ਉਹ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਪੂਰੇ ਨਹੀ ਸਨ ਆਏ ਜਦ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਰੀਰ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਰੀਰ ਤੋਂ ਉਚਾ ਅਤੇ ਭਰਵਾਂ ਸੀ ।

ਭਰਜਾਈ ਜੀ, ਸਰਕਾਰ ਨੇ ਇਹ ਖਬਰ ਫੈਲਾਈ ਸੀ ਕਿ ਸਤਿਗੁਰੂ ਜੀ ਦਾ ੨੯ ਨਵੰਬਰ ਸੰਨ ੧੮੮੫ ਨੂੰ ਡਾਇਰੀਆਂ ਦੇ ਕਾਰਨ ਦੇਹਾਂਤ ਹੋ ਗਿਆ ਹੈ ਅਤੇ ੩੦ ਨਵੰਬਰ ਨੂੰ ਉਨ੍ਹਾਂ ਦਾ ਸੰਸਕਾਰ ਵੀ ਕਰ ਦਿੱਤਾ ਗਿਆ ਹੈ । ਜੇ ਇਹ ਖਬਰ

ਸੱਚੀ ਹੁੰਦੀ ਤਾਂ ਬਰਮਾ ਦਾ ਸਭ ਤੋਂ ਵਡਾ ਅਫਸਰ, ਚੀਫ
ਕਮਿਸ਼ਨਰ, ਸਰ ਚਾਰਲਸ ਬਰਨਾਰਡ ਅਪਣੇ ਭਾਰਤੀ ਮਿਤਰ ਸ੍ਰ ਅਤਰ ਸਿੰਘ ਭਦੌੜ
ਨੂੰ ਅਪਣੀ 23 ਅਗਸਤ ਸੰਨ 1879 ਵਾਲੀ ਚਿਠੀ ਵਿਚ ਇਹ ਲਿਖਦਾ ਕਿ
"(ਗੁਰੂ) ਰਾਮ ਸਿੰਘ ਕੂਕਾ ਐਸੀ ਦੂਰ ਥਾਂ ਤੇ ਬਦਲਿਆ ਜਾ ਰਿਹਾ ਹੈ ਜਿਥੇਂ ਕੂਕਿਆਂ ਦਾ
ਇਨ੍ਹਾਂ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ"

ਬੀਬੀ ਬਸੰਤ ਕੌਰ : ਸਰਦਾਰ ਜੀ ਬਾਬੇ ਰਾਮ ਸਿੰਘ ਨੂੰ ਜਲਾਵਤਨ ਹੋਇਆਂ ਤਕਰੀਬਨ ਸੌ ਸਾਲ ਹੋ ਗਿਆ ਹੈ ਅਤੇ ਤੁਸੀਂ ਆਖਦੇ ਹੋ ਕਿ ਹਾਲੀ ਜੀਵਤ ਹਨ। ਬੜੀ ਹੈਰਾਨੀ ਦੀ ਗਲ ਹੈ ਕਿ ਕਲਿਜੁਗ ਵਿਚ ਕਿਸੇ ਆਦਮੀ ਦੀ ਉਮਰ 160 ਸਾਲ ਦੇ ਲਗ ਪਗ ਹੋਵੇ।

ਸਰਦਾਰ ਜੀ : ਭਰਜਾਈ ਜੀ, ਤੁਸੀਂ ਗੁਰੂ ਦੀ ਉਮਰ ਵਲ ਧਿਆਨ ਨ ਦਿਉ। ਗੁਰੂ ਜੇ 5-6 ਸਾਲ ਦੀ ਉਮਰ ਵਿਚ ਗੁਰਗੱਦੀ ਦੀ ਕਾਰ ਚਲਾ ਸਕਦਾ ਹੈ ਤਾਂ 200-250 ਸਾਲ ਦੀ ਉਮਰੇ ਵੀ ਗੁਰਗੱਦੀ ਦੀ ਕਾਰ ਚਲਾ ਸਕਦਾ ਹੈ। ਹੋਰ ਕਲਿਜੁਗ ਵਿਚ ਵੀ ਕਈ ਐਸੇ ਆਦਮੀ ਹੋਏ ਹਨ ਅਥਵਾ ਹੁਣ ਵੀ ਹਨ ਜਿਨ੍ਹਾਂ ਦੀ ਉਮਰ 200 ਸਾਲ ਤੋਂ ਵੀ ਉਪਰ ਹੋਣੀ ਦੱਸੀ ਜਾਂਦੀ ਹੈ, ਸ੍ਰੀ ਗੁਰੂ ਅਰਜਨ ਜੀ ਦੇ ਸਮੇਂ ਗਨੇਸ਼ੇ ਜੋਗੀ ਦੀ ਉਮਰ 350 ਸਾਲ ਤੋਂ ਵੀ ਉਪਰ ਸੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਸੰਤੋਖ ਸਰ ਪੁਟਦਿਆਂ ਮਠ ਵਿਚੋਂ ਜਿਹੜਾ ਜੋਗੀ ਨਿਕਲਿਆ ਸੀ, ਉਸ ਦੀ ਉਮਰ ਦਾ ਹਿਸਾਬ ਤੁਸੀਂ ਆਪ ਹੀ ਲਾ ਲਉ। ਭਰਜਾਈ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਮਰ 250 ਸਾਲ ਤਕ ਦੀ ਹੋਣੀ ਲਿਖ ਗਏ ਹਨ।

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਹਾਡਾ ਨਿਸਚਾ ਹੈ ਕਿ ਗੁਰੂ ਹਮੇਸ਼ਾ ਦੇਹਧਾਰੀ ਹੁੰਦਾ ਹੈ। ਤੁਹਾਡੇ ਹਿਸਾਬ ਨਾਲ ਬਾਬੇ ਰਾਮ ਸਿੰਘ ਦੇ ਰੰਗੂਨ ਚਲੇ ਜਾਣ ਦੇ ਪਿਛੋਂ ਜਿਹੜੇ ਵੀ ਆਦਮੀ ਜਨਮੇ ਸਨ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਤਖਤ ਤੇ ਬੈਠੇ ਹਾਜ਼ਰ ਗੁਰੂ ਦੇ ਦਰਸ਼ਨ ਤਾਂ ਨ ਹੋ ਸਕੇ?

ਸਰਦਾਰ ਜੀ : ਅੰਤਰਜਾਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ ਕਿ ਅਸਾਂ ਗੁਪਤ ਖੇਡ ਬਹੁਤ ਦੇਰ ਤਕ ਖੇਡਣੀ ਹੈ ਇਸ ਲਈ ਉਨ੍ਹਾਂ ਜਾਣ ਸਮੇਂ ਪੰਥ ਦੀ ਜ਼ਿਮੇਵਾਰੀ ਅਪਣੇ ਛੋਟੇ ਵੀਰ ਭਾਈ ਬੁਧ ਸਿੰਘ ਜੀ ਨੂੰ ਸੌਂਪ ਦਿੱਤੀ ਸੀ ਜਿਸ ਤਰ੍ਹਾਂ ਲਿਖਿਆ ਹੈ

ਬੋਲੇ ਤੁਮ ਪੀਛੇ ਸਭ ਕਾਰਾ, ਈਹਾਂ ਰਾਖੋ ਭਲੀ ਪ੍ਰਕਾਰਾ
ਕਰੀਓ ਭਜਨ ਕਰਾਵੋ ਔਰਨ, ਬਿਨ ਨਾਮ ਕਾਹੂ ਕੋਊ ਠੌਰ ਨ

**ਸਾਰ ਸੰਭਾਲ ਰਖੋ ਸਭ ਸੰਗਤ**

**ਇਤ ਦਰ ਦੀ ਹੋਵੇ ਲਖ ਪੰਗਤ**

ਭਰਜਾਈ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਵਿਚੋਂ
ਜਿਹੜਾ ਸਭ ਤੋਂ ਪਹਿਲਾ ਹੁਕਮ ਨਾਮਾ, ਸੰਤ ਦਰਬਾਰਾ ਸਿੰਘ ਜੀ ਹੱਥੀ ਘੱਲਿਆ ਸੀ
ਉਸ ਵਿਚ ਲਿਖਿਆ ਹੋਇਆ ਸੀ

**ਅਜ ਤੋਂ ਭਾਈ ਬੁਧ ਸਿੰਘ ਜੀ ਦਾ ਨਾਉਂ ਹਰੀ ਸਿੰਘ ਹੋਇਆ। ਇਹ ਸਿਖੀ ਨੂੰ ਹਰੀ ਰਖਣਗੇ। ਇਨ੍ਹਾਂ ਨੂੰ ਸਿਰ ਕਰਤਾ ਮੰਨਣਾ। ਮੇਰੇ ਧੱਕੇ ਨੂੰ ਇਹ ਬਖਸ਼ ਸਕਦੇ ਹਨ ਪਰ ਇਨ੍ਹਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂ ਗਾ**

ਭਰਜਾਈ ਜੀ ਸੰਤ ਇੰਦ੍ਰ ਸਿੰਘ ਜੀ ਚੱਕ੍ਰਵਰਤੀ ਜੀ ਨੇ ਲਿਖਿਆ ਹੈ:-

ਜਾ ਕੇ ਦੇਣੀ ਪੰਥ ਨੂੰ ਸਾਡੀ ਇਹ ਅਰਦਾਸ, ਦਰਸ਼ਨ ਇਕ ਦਿਨ ਹੋਣਗੇ, ਹੋਣਾ ਨਹੀਂ ਉਦਾਸ।
ਬੁਧ ਸਿੰਘ ਜੀ ਦਾ ਅਜ ਤੋਂ, ਹਰੀ ਸਿੰਘ ਹੈ ਨਾਮ। ਮੰਨੇ ਸਾਡੇ ਬਾਂਹੁਣ, ਉਹਨਾਂ ਨੂੰ ਪੰਥ ਤਮਾਮ
ਦਿਲ ਵਿਚ ਵਸੇ ਉਹਨਾਂ ਦੇ, ਧਰਮ ਨੇਮ ਦੀ ਸੰਥ। ਉਹ ਸਿਖੀ ਰਖਣ ਹਰੀ, ਹਰਾ ਭਰਾ ਰਹੈ ਪੰਥ
ਮੇਰਾ ਕੋਈ ਧਿਰਕਾਰਿਆ ਬਖਸ਼ਣ ਕਿਰਪਾਧਾਰ।

**ਉਹ ਜਿਸ ਨੂੰ ਧਿਰਕਾਰ ਦੇਣ, ਕੋਈ ਨ ਬਖਸ਼ਣਹਾਰ।**

ਭਰਜਾਈ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਪਿਛੋਂ, ਉਨ੍ਹਾਂ ਦੇ ਹੁਕਮ
ਅਨੁਸਾਰ, ਉਨ੍ਹਾਂ ਦੇ ਛੋਟੇ ਵੀਰ ਭਾਈ ਬੁਧ ਸਿੰਘ ਜੀ, ਜਿਨ੍ਹਾਂ ਦਾ ਨਾਮ ਸ੍ਰੀ ਸਤਿਗੁਰੂ
ਰਾਮ ਸਿੰਘ ਜੀ ਨੇ ਬੁਧ ਸਿੰਘ ਤੋਂ ਬਦਲ ਕੇ ਹਰੀ ਸਿੰਘ ਰਖਿਆ ਸੀ, ਗੁਰ ਗੱਦੀ ਦੀ
ਕਾਰ ਚਲਾਉਂਦੇ ਰਹੇ। ਸ੍ਰੀ ਸਤਿਗੁਰ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ
ਉਨ੍ਹਾਂ ਦੇ ਹੁਕਮ ਅਨੁਸਾਰ, ਉਨ੍ਹਾਂ ਦੇ ਵਡੇ ਸਾਹਿਬਜਾਦੇ ਸ੍ਰੀ ਸਤਿਗੁਰੂ ਪਰਤਾਪ ਸਿੰਘ
ਜੀ ਨੇ ਗੁਰ ਗੱਦੀ ਦੀ ਕਾਰ ਸੰਭਾਲੀ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਬਾਰੇ ਤਾਂ ਉਨ੍ਹਾਂ ਦੇ
ਪ੍ਰਕਾਸ਼ ਹੋਣ ਵਾਲੇ ਦਿਨ ਹੀ, ਸਤਿਗੁਰੂ ਹਰੀ ਸਿੰਘ ਜੀ ਨੇ ਇਹ ਸ਼ਬਦ ਕਹੇ ਸਨ

**"ਪਰਤਾਪ ਸਿੰਘ ਵਡੇ ਪਰਤਾਪ ਵਾਲਾ ਆਇਆ ਹੈ, ਘਰ ਦਾ ਮਾਲਕ ਆਇਆ ਹੈ, ਮੇਰੇ ਤੋਂ ਬਲੀ ਆਇਆ ਹੈ, ਇਹ ਬੜੇ ਕੰਮ ਕਰੇਗਾ, ਇਸ ਦੀ ਛੱਤ੍ਰ ਛਾਇਆ ਹੇਠ ਸੰਗਤ ਸੁਖ ਮਾਣੇਗੀ......"**

ਭਰਜਾਈ ਜੀ, ਅਜ ਕਲ ਗੁਰ ਗੱਦੀ ਦੀ ਕਾਰ ਸ੍ਰੀ ਸਤਿਗੁਰੂ ਪਰਤਾਪਸਿੰਘ ਜੀ ਚਲਾ ਰਹੇ ਹਨ । ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਹੁਕਮ ਅਨੁਸਾਰ ਜੀਵਨ ਯਾਤਰਾ ਕਰਦੇ ਹੋਇ ਜੀਵਨ ਸਫਲ ਕਰਨਾ ਚਾਹੀਦਾ ਹੈ ।

"**ਵਡ ਪਰਤਾਪੁ ਅਚਰਜ ਰੂਪ**" ਜਾਣ ਕੇ ਹੀ ਮੈਂ ਸ੍ਰੀ ਸਤਿਗੁਰੂ ਪਰਤਾਪਸਿੰਘ ਜੀ ਦੀ ਸਰਣ ਗ੍ਰਹਿਣ ਕੀਤੀ ਹੈ ਅਤੇ ਉਨ੍ਹਾਂ ਪਾਸੋਂ ਸਿਖੀ ਸਿਦਕ ਮੰਗਦਾ ਹਾਂ

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਸਾਂ ਅਜ ਮੈਨੂੰ ਗੁਰਮਤ ਬਾਰੇ ਬਹੁਤਕੁਝ ਦਸਿਆ ਹੈ, ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦੀ ਹਾਂ । ਆਪ ਜੀ ਦੇ ਬਚਨ ਸੁਣ ਕੇ ਮੈਂ ਤਾਂ ਇਹ ਨਤੀਜਾ ਕਢਿਆ ਹੈ ਕਿ ਨਾਮਧਾਰੀਆਂ ਦਾ ਸਾਰਾ ਦਾਰੋਮਦਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਬਾਬੇ ਬਾਲਕ ਸਿੰਘ ਜੀ ਦੀ ਮਿਲਨੀ ਤੇ ਹੈ । ਆਮ ਸਿਖਾਂ ਦਾ ਵਿਸ਼ਵਾਸ ਤਾਂ ਇਹ ਹੈ ਕਿ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਕੇ ਚਿਖਾ ਵਿਚ ਪ੍ਰਵੇਸ਼ ਕਰਕੇ ਜੋਤੀ ਜੋਤ ਸਮਾ ਗਏ ਸਨ ਪਰ ਨਾਮਧਾਰੀ ਸਿਖ ਇਹ ਆਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਿਖਾ ਵਿਚ ਜੋਤੀ ਜੋਤ ਨਹੀਂ ਸਨ ਸਮਾਏ ਸਗੋਂ ਇਕ ਕੌਤਕ ਰਚ ਕੇ ਉਥੋਂ ਅਲੋਪ ਹੋ ਕੇ ਬਹੁਤ ਸਮੇਂ ਤਕ ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਹੇਠ ਗੁਪਤ ਵਿਚਰਦੇ ਰਹੇ । ਸੰਮਤ ੧੮੯੯ ਵਿਚ ਹਰੋ ਨਦੀ ਦੇ ਕਿਨਾਰੇ ਹਜ਼ਰੋ ਵਾਲੇ ਬਾਬੇ ਬਾਲਕ ਸਿੰਘ ਜੀ ਨੂੰ ਗੱਦੀ ਸੌਂਪ ਕੇ ਵਾਪਸ ਨਾਭੇ ਚਲੇ ਗਏ ਅਤੇ ਨਾਭੇ ਵਿਚ ਹੀ ਸੰਮਤ ੧੮੯੯ ਵਿਚ ਜੋਤੀ ਜੋਤ ਸਮਾਏ ਸਨ

ਸਰਦਾਰ ਜੀ ਮੈਨੂੰ ਇਹ ਵੀ ਪਤਾ ਲਗਾ ਹੈ ਕਿ ਇਨ੍ਹਾਂ ਦੋਹਾਂ ਧਿਰਾਂ ਦਾ ਆਪਸ ਵਿਚ ਕਈ ਥਾਵਾਂ ਤੇ ਝਗੜਾ ਵੀ ਹੋਇਆ ਹੈ ਅਤੇ ਅਖਬਾਰਾਂ ਵਿਚ ਵੀ ਇਕ ਦੂਜੇ ਦੇ ਸਿਧਾਂਤ ਨੂੰ ਖੰਡਨ ਕੀਤਾ ਜਾਂਦਾ ਹੈ । ਮੈਂ ਚਾਹੁੰਦੀ ਹਾਂ ਕਿ ਇਹ ਦੁਬਿਧਾ ਕਿਸੇ ਤਰ੍ਹਾਂ ਖਤਮ ਹੋ ਜਾਏ । ਸਚਾਈ ਦਾ ਪਤਾ ਲਗ ਜਾਏ ਅਤੇ ਸਚਾਈ ਤੇ ਚਲਦੇ ਹੋਏ ਸਾਰੇ ਸਿਖ ਇਕੱਠੇ ਹੋ ਜਾਣ ।

ਸਰਦਾਰ ਜੀ : ਭਰਜਾਈ ਜੀ, ਤੁਹਾਡੀ ਗਲ ਤਾਂ ਠੀਕ ਹੈ ਪਰ ਪਹਿਲਾਂ ਤਾਂ ਤੁਸੀਂ ਆਪ ਹੀ ਨਿਰਣਾ ਕਰੋ ਕਿ ਸੱਚਾ ਕਉਣ ਹੈ ?

ਬੀਬੀ ਬਸੰਤ ਕੌਰ : ਮੈਂ ਤਾਂ ਇੰਨੀ ਵਿਦਵਾਨ ਨਹੀਂ ਕਿ ਸੱਚ ਅਤੇ ਝੂਠ ਦੀ ਪਰਖ ਕਰ ਸਕਾਂ

ਸਰਦਾਰ ਜੀ : ਫਿਰ ਕੀਤਾ ਕੀ ਜਾਏ ? ਮੈਨੂੰ ਤਾਂ ਜੋ ਗਿਆਨ ਹੋਇਆ ਹੈ ਮੈਂ ਅਰਜ਼ ਕਰ ਦਿੱਤੀ ਹੈ ਅਗੋਂ ਮੰਨੋ ਜਾਂ ਨਾ ਮੰਨੋ ਤੁਹਾਡੀ ਮਰਜ਼ੀ ।

ਬੀਬੀ ਬਸੰਤ ਕੌਰ : ਸਰਦਾਰ ਜੀ ਗੁੱਸਾ ਨ ਮਨਾਉਣਾ ਮੈਨੂੰ ਇਕ ਗਲ ਸੁਝੀ ਹੈ ।

ਸਰਦਾਰ ਜੀ : ਕਿਹੜੀ ਗਲ ਸੁਝੀ ਏ ।

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਸੀਂ ਨਾਮਧਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਗੋਂ
ਬਾਬੇ ਬਾਲਕ ਸਿੰਘ ਜੀ ਬਾਬੇ ਰਾਮ ਸਿੰਘ ਜੀ ਬਾਬੇ ਹਰੀ ਸਿੰਘ ਜੀ ਅਤੇ ਹੁਣ
ਬਾਬੇ ਪਰਤਾਪ ਸਿੰਘ ਜੀ ਨੂੰ ਮੰਨਣ ਵਾਲੇ ਹੋ ਅਤੇ ਮੈਂ ਜੁਗੋ ਜੁਗ ਅਟੱਲ ਸ੍ਰੀ ਗੁਰੂ
ਗ੍ਰੰਥ ਸਾਹਿਬ ਜੀ ਨੂੰ ਮੰਨਣ ਵਾਲੀ ਹਾਂ । ਮੈਨੂੰ ਇਹ ਸੁਝਿਆ ਹੈ ਕਿ ਇਕ
ਕੜਾਹੀ ਵਿਚ ਤੇਲ ਚੰਗੀ ਤਰ੍ਹਾਂ ਗਰਮ ਕਰਕੇ ਅਸੀਂ ਦੋਵੇਂ ਉਸ ਵਿਚ ਹੱਥ ਪਾਈਏ
ਜਿਹੜਾ ਸੱਚਾ ਹੋਵੇਗਾ ਉਸਦਾ ਹੱਥ ਬਚ ਜਾਏਗਾ ਅਤੇ ਜਿਹੜਾ ਝੂਠਾ ਹੋਵੇਗਾ
ਉਸ ਦਾ ਸੜ ਜਾਏਗਾ । ਇਸ ਤਰ੍ਹਾਂ ਜਿਥੇ ਮੇਰੀ-ਤੁਹਾਡੀ ਬਹਿਸ ਦਾ ਨਿਰਣਾ ਹੋ
ਜਾਏਗਾ ਉਥੇ ਇਹ ਫੈਸਲਾ ਸੁਨਣ ਵਾਲੇ ਦਾ ਵੀ ਭਲਾ ਹੋ ਜਾਏਗਾ

ਸਰਦਾਰ ਜੀ : ਭਰਜਾਈ ਜੀ, ਇਕ ਦੂਜੇ ਨੂੰ ਸੜਨ ਸਾੜਨ ਨਾਲੋਂ ਇਹ ਚੰਗਾ ਹੈ ਕਿ
ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਅਥਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਗੇ
ਅਰਦਾਸ ਕਰਕੇ ਦੋ ਪਰਚੀਆਂ ਪਾ ਲਈਏ, ਇਕ ਉਤੇ ਸੱਚਾ ਅਤੇ ਇਕ ਉਤੇ
ਝੂਠਾ ਲਿਖ ਦੇਈਏ ਕਿਸੇ ਛੋਟੇ ਬੱਚੇ ਨੂੰ ਆਖੀਏ ਕਿ ਇਕ ਇਕ ਪਰਚੀ ਸਾਨੂੰ
ਦੋਹਾਂ ਨੂੰ ਦੇ ਦੇਵੇ । ਜਿਸਦੀ ਪਰਚੀ ਤੇ ਸੱਚਾ ਲਿਖਿਆ ਹੋਵੇ ਉਹਨੂੰ ਸੱਚਾ ਸਮਝੀਏ
ਅਤੇ ਜਿਸ ਦੀ ਪਰਚੀ ਤੇ ਝੂਠਾ ਲਿਖਿਆ ਹੋਵੇ ਉਹਨੂੰ ਝੂਠਾ ਸਮਝੀਏ ।

ਬੀਬੀ ਬਸੰਤ ਕੌਰ : ਸਰਦਾਰ ਜੀ, ਹੱਥ ਸੜਨ ਦੀ ਗਲ ਸੁਣ ਕੇ ਡਰ ਗਏ ਹੋ
ਐਵੇਂ ਜਲਸਿਆਂ ਜਲੂਸਾਂ ਵਿਚ ਨਾਰ੍ਹੇ ਮਾਰਦੇ ਫਿਰਦੇ ਹੋ
ਸਤਿਗੁਰੂ ਰਾਮ ਸਿੰਘ ਜਿੰਦਾ ਬਾਦ
ਸਤਿਗੁਰੂ ਪਰਤਾਪ ਸਿੰਘ ਜਿੰਦਾ ਬਾਦ

ਸਰਦਾਰ ਜੀ : ਭਰਜਾਈ ਜੀ, ਇਹ ਮੈਂ ਇਕੱਲਾ ਤੇ ਨਹੀਂ ਆਖਦਾ । ਇਹ ਨਾਹਰਾ ਤਾਂ
ਕਾਂਗਰਸ ਦੇ ਸੰਨ ੧੯੨੯ ਵਾਲੇ ਸਾਲਾਨਾ ਸਮਾਗਮ ਲਾਹੌਰ ਵਿਚ
ਹਜਾਰਾਂ ਆਦਮੀ ਆਕਾਸ਼ ਗੁੰਜਾਊ ਆਵਾਜਾਂ ਨਾਲ ਲਾ ਰਹੇ ਸਨ

ਬੀਬੀ ਬਸੰਤ ਕੌਰ : ਜੇ ਤੁਸੀਂ ਸੱਚੇ ਹੋ ਤਾਂ ਹੁਣ ਅਜਮਾਇਸ਼ ਸਮੇ ਡਰਦੇ ਕਿਉਂ ਹੋ ?

ਸਰਦਾਰ ਜੀ : ਡਰਦਾ ਤੇ ਨਹੀਂ, ਪਰ ਇਹ ਸੋਚਦਾ ਹਾਂ ਕਿ ਸਾਡੇ ਪਿਛੇ ਕਿਤੇ
ਸਤਿਗੁਰ ਜੀ ਨੂੰ ਕੋਈ ਸਰੀਰਕ ਤਕਲੀਫ ਨ ਹੋਵੇ ।

ਬੀਬੀ ਬਸੰਤ ਕੌਰ : ਇਸ ਨਾਲ ਗੁਰੂ ਜੀ ਨੂੰ ਕੀ ਤਕਲੀਫ ਹੋਣੀ ਹੈ ? ਇਹ ਤਾਂ ਸੱਚ
ਝੂਠ ਦੀ ਪਰਖ ਹੋਣੀ ਹੈ

ਸਰਦਾਰ ਜੀ : ਭਰਜਾਈ ਜੀ, ਜੇ ਤੁਸਾਂ ਸੱਚ ਝੂਠ ਦੀ ਪਰਖ ਜਰੂਰ ਇਸੇ ਤਰ੍ਹਾਂ ਹੀ ਕਰਨੀ ਹੈ
ਤਾਂ ਮੇਰੇ ਵਲੋਂ ਕੋਈ ਇਤਰਾਜ ਨਹੀਂ । ਆਪ ਇਥੇ ਹੀ ਅੰਗੀਠੀ ਮੰਗਵਾ
ਲਉ ਅਤੇ ਕੜਾਹੀ ਵਿਚ ਤੇਲ ਪਾ ਕੇ ਗਰਮ ਕਰੋ । ਮੈਂ ਪੰਜ ਇਸਨਾਨਾ ਕਰ ਕੇ
ਹੁਣੇ ਆਉਂਦਾ ਹਾਂ

ਬੀਬੀ ਬਸੰਤ ਕੌਰ : ਸਰਦਾਰ ਜੀ, ਤੇਲ ਗਰਮ ਹੋ ਗਿਆ ਹੈ ।

ਸਰਦਾਰ ਜੀ : ਫਿਰ ਪਾਓ ਅਪਨਾ ਹੱਥ ਤੇਲ ਵਿਚ

ਬੀਬੀ ਬਸੰਤ ਕੌਰ : ਪਹਿਲਾਂ ਮੈਂ ਕਿਉਂ ਪਾਵਾਂ ?

ਸਰਦਾਰ ਜੀ : ਤੁਸਾਂ ਜੁ ਇਹ ਤਜਵੀਜ ਰਖੀ ਹੈ। ਹੁਣ ਡਰਦੇ ਕਿਉਂ ਹੋ ? ਜਲਦੀ ਕਰੋ, ਅਪਣਾ ਹੱਥ ਤੇਲ ਵਿਚ ਪਾਓ।

ਬੀਬੀ ਬਸੰਤ ਕੌਰ : ਮੈਂ ਤੁਹਾਡਾ ਫਰੇਬ ਸਮਝ ਗਈ ਹਾਂ। ਤੁਹਾਡਾ ਮਤਲਬ ਇਹ ਹੈ ਕਿ ਮੈਂ ਅਪਣਾ ਹੱਥ ਸਾੜ ਲਵਾਂ ਅਤੇ ਤੁਸੀਂ ਚੁਪ ਚੁਪੀਤੇ ਖਿਸਕ ਜਾਓ।

ਸਰਦਾਰ ਜੀ : ਭਰਜਾਈ ਜੀ : ਜੇ ਤੁਸੀਂ ਸੱਚੇ ਹੋ ਤਾਂ ਫਿਰ ਤੁਹਾਡਾ ਹੱਥ ਕਿਉਂ ਸੜੇਗਾ ? ਡਰਦੇ ਕਿਉਂ ਹੋ ? ਤੁਹਾਡੀ ਤਸੱਲੀ ਵਾਸਤੇ ਮੈਂ ਸਹੁੰ ਖਾ ਕੇ ਆਖਦਾ ਹਾਂ ਕਿ ਮੈਂ ਭਜਦਾ ਨਹੀਂ।

ਬੀਬੀ ਬਸੰਤ ਕੌਰ : ਮੈਨੂੰ ਨਹੀਂ ਮਨਜ਼ੂਰ। ਤੇਲ ਵਿਚ ਹੱਥ ਪਹਿਲਾਂ ਤੁਸੀਂ ਪਾਓ। ਤੁਸੀਂ ਜੁ ਰੋਜ਼ ਆਖਦੇ ਰਹਿੰਦੇ ਹੋ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ। ਅਜ ਤੁਹਾਡੇ ਦੇਹਧਾਰੀ ਗੁਰੂ ਦਾ ਪਤਾ ਲਗ ਜਾਏਗਾ

ਸਰਦਾਰ ਜੀ : ਚੰਗਾ ਇਸ ਤਰ੍ਹਾਂ ਕਰੀਏ ਕਿ ਦੋਵੇਂ ਇਕੱਠੇ ਹੀ ਇਸ ਗਰਮ ਤੇਲ ਵਿਚ ਹੱਥ ਪਾਈਏ।

ਬੀਬੀ ਬਸੰਤ ਕੌਰ : ਨਹੀਂ, ਨਹੀਂ, ਪਹਿਲਾਂ ਤੁਸੀਂ ਪਾਓ, ਨਹੀਂ ਤਾਂ ਮੈਂ ਸਮਝਾਂਗੀ ਕਿ ਤੁਸੀਂ ਝੂਠੇ ਹੋ ਅਤੇ ਡਰ ਗਏ ਹੋ।

ਸਰਦਾਰ ਜੀ : ਜੇ ਤੁਸੀਂ ਡਰਦੇ ਹੋ ਅਤੇ ਜਿਦ ਕਰਦੇ ਹੋ ਤਾਂ ਮੈਂ ਹੀ ਅਪਣਾ ਹੱਥ ਪਹਿਲਾਂ ਪਾ ਦਿੰਦਾ ਹਾਂ

ਇਨਾਂ ਕਹਿਕੇ ਸਰਦਾਰ ਜੀ ਨੇ ਗਲ ਵਿਚ ਪਲਾ ਪਾ ਕੇ, ਦੋਵੇਂ ਹੱਥ ਜੋੜ ਕੇ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤਕ ਸਾਰਿਆਂ ਗੁਰੂ ਸਾਹਿਬਾਨ ਜੀ ਦਾ ਨਾਮ ਲੈ ਕੇ ਅਰਦਾਸ ਕੀਤੀ ਅਤੇ ਬੇਨਤੀ ਕੀਤੀ ਕਿ ਹੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਪਣੇ ਨਾਮ ਦੀ ਲੱਜਿਆ ਆਪ ਹੀ ਰਖਣੀ। ਅਰਦਾਸ ਕਰਕੇ ਸਰਦਾਰ ਜੀ ਨੇ

## ਧੰਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਆਖ ਕੇ ਅਪਣਾ ਹੱਥ ਉਬਲਦੇ ਤੇਲ ਵਿਚ ਪਾ ਦਿੱਤਾ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਿਰਪਾ ਨਾਲ ਸਰਦਾਰ ਜੀ ਦੇ ਨ ਹੱਥ ਨੂੰ ਅਤੇ ਨ ਹੀ ਬਾਂਹ ਨੂੰ ਕਿਤਲੇ ਸੇਕ ਵੀ ਨ ਲਗਾ ਪਰ ਮੂੰਹੋਂ ਏਹੀ ਆਖੀ ਜਾਣ, ਧੰਨ ਸ੍ਰੀ ਸਤਿਗੁਰੂ ਪਰਤਾਪ ਸਿੰਘ, ਧੰਨ ਸ੍ਰੀ ਸਤਿਗੁਰੂ ਪਰਤਾਪ ਸਿੰਘ ----

ਦੂਜੇ ਪਾਸੇ ਜਦੋਂ ਬੀਬੀ ਬਸੰਤ ਕੌਰ ਨੇ ਵੇਖਿਆ ਕਿ ਸਰਦਾਰ ਜੀ ਨੇ ਅਪਣਾ ਹੱਥ ਉਬਲਦੇ ਤੇਲ ਵਿਚ ਸੱਚ ਮੁੱਚ ਹੀ ਪਾ ਦਿੱਤਾ ਹੈ ਤਾਂ ਹੱਕੀ ਬੱਕੀ ਰਹਿ ਗਈ ਅਤੇ ਉਚੀ ਆਵਾਜ਼ ਨਾਲ ਕਹਿਆ, ਸਰਦਾਰ ਜੀ, ਸਰਦਾਰ ਜੀ, ਇਹ ਕੀ ਕੀਤਾ ਜੇ ? ਤੁਹਾਨੂੰ ਅਪਣੀ ਜਾਨ ਦੀ ਲੋੜ ਨਹੀਂ ?

NO. ..........

DATE ..........

ਇਸ ਤਰ੍ਹਾਂ ਰੌਲਾ ਪਾਉਂਦੀ ਹੋਈ ਨੇ ਝਟ ਅਪਣੇ ਹੱਥ
ਨਾਲ ਸਰਦਾਰ ਜੀ ਦਾ ਹੱਥ ਕੜਾਹੀ ਵਿਚੋਂ ਬਾਹਰ ਕੱਢਿਆ । ਬੀਬੀ ਨੇ
ਭਾਵੇਂ ਬੜੇ ਸੰਭਲ ਕੇ ਸਰਦਾਰ ਜੀ ਦਾ ਹੱਥ ਅਪਣੇ ਹੱਥ ਨਾਲ ਬਾਹਰ ਕੱਢਿਆ
ਸੀ ਪਰ ਜਿਥੇ ਸਰਦਾਰ ਜੀ ਦੀ ਬਾਂਹ ਅਥਵਾ ਹੱਥ ਨੂੰ ਜ਼ਰਾ ਜਿੰਨੀ ਵੀ ਆਂਚ ਨ
ਲਗੀ ਉਥੇ ਬੀਬੀ ਜੀ ਦੇ ਹੱਥ ਨੂੰ ਕੁਝ ਨ ਕੁਝ ਦਾਗ ਲਗ ਹੀ ਗਿਆ )

ਸਰਦਾਰ ਜੀ : ਲਓ ਭਰਜਾਈ ਜੀ, ਹੁਣ ਤੁਸੀਂ ਅਪਣਾ ਹੱਥ ਤੇਲ ਵਿਚ ਪਾਓ ।

ਬੀਬੀ ਬਸੰਤ ਕੌਰ : ਸਰਦਾਰ ਜੀ, ਤੁਹਾਡੀ ਸਚਾਈ ਦਾ ਤਾਂ ਪਤਾ ਲਗ ਹੀ ਗਿਆ ਹੈ
ਹੁਣ ਤੁਸਾਂ ਮੈਨੂੰ ਜਰੂਰ ਸਾੜ ਕੇ ਹੀ ਛਡਣਾ ਹੈ ।

ਸਰਦਾਰ ਜੀ : ਬਸ

( ਇੰਨਾ ਕਹਿ ਕੇ ਸਰਦਾਰ ਜੀ ਨੇ ਉਚੀ ਆਵਾਜ਼ ਨਾਲ ਨਾਹਰਾ ਲਾਇਆ

ਸ੍ਰੀ ਸਤਿਗੁਰੂ ਰਾਮਸਿੰਘ ਜ਼ਿੰਦਾਬਾਦ !

ਸ੍ਰੀ ਸਤਿਗੁਰੂ ਪਰਤਾਪਸਿੰਘ ਜ਼ਿੰਦਾਬਾਦ !

ਇਹ ਨਾਹਰਾ ਸੁਣਦਿਆਂ ਸਾਰ ਹੀ ਪਤਾ ਨਹੀਂ ਬੀਬੀ ਬਸੰਤ ਕੌਰ ਨੂੰ
ਇੰਨਾ ਜੋਸ਼ ਕਿਥੋਂ ਆ ਗਿਆ ਉਹਨੇ ਸਰਦਾਰ ਜੀ ਦੀ ਆਵਾਜ਼ ਨਾਲੋਂ
ਵੀ ਉਚੀ ਆਵਾਜ਼ ਨਾਲ ਨਾਹਰਾ ਲਾਇਆ

ਸ੍ਰੀ ਸਤਿਗੁਰੂ ਰਾਮ ਸਿੰਘ ਜ਼ਿੰਦਾ ਬਾਦ

ਸ੍ਰੀ ਸਤਿਗੁਰੂ ਪਰਤਾਪਸਿੰਘ ਜ਼ਿੰਦਾਬਾਦ

ਗਲਤੀਆਂ ਦੀ ਖਿਮਾ ਦਾ ਜਾਚਕ
ਸੰਤੋਖਸਿੰਘ ਨਾਮਧਾਰੀ

# ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸਰਬ ਕਲਾ ਭਰਪੂਰ ਗੁਰ ਪਰਤਾਪਸਿੰਘ। ਰਹਿਮਤ ਦਾ ਜ਼ਹੂਰ ਗੁਰ ਪਰਤਾਪਸਿੰਘ।
ਬਖਸ਼ਸ਼ ਦਾ ਕੋਹ ਨੂਰ ਗੁਰ ਪਰਤਾਪਸਿੰਘ। ਗ਼ਨੀ ਸਦਾ ਮਾਮੂਰ ਗੁਰਪਰਤਾਪਸਿੰਘ।

(ਸੰਤ ਆਤਮਾ ਸਿੰਘ ਜੀ ਸਨਖਤ੍ਰਵੀ

ਇਹ ਸਾਖੀ ਪਾਕਿਸਤਾਨ ਬਣਨ ਤੋਂ ਪਹਿਲਾਂ ਦੀ ਹੈ ਉਦੋਂ ਪਹਿਰਾ ਸ੍ਰੀ
ਸਤਿਗੁਰੂ ਪਰਤਾਪਸਿੰਘ ਜੀ ਦਾ ਸੀ

ਪਰ ਹੁਣ

ਮਾਲਕ ਪਹਿਰੇ ਦਾ ਹੈ ਜਗਜੀਤ ਸਤਿਗੁਰੂ, ਹੁਣ ਤਾਂ ਇਹੋ ਹੀ ਧਰਮ ਪਰਚਾਰਦਾ ਏ।
ਦਾਤਾ ਰਿੱਧੀਆਂ ਸਿੱਧੀਆ ਰਹਿਮਤਾਂ ਦਾ, ਵਿਗੜੇ ਕਾਜ ਵੀ ਇਹੋ ਸਵਾਰਦਾ ਏ।
ਨਾਮੁ ਇਦਾ ਹੈ ਰਤਨ ਗੋਪਾਲ ਸੁਆਮੀ, ਕਾਮਧੈਨਾਂ ਇਹ ਲਖਾਂ ਹੀ ਚਾਰਦਾ ਏ।
ਅਨਿਕ ਤੁਰੰਗ ਕੁਰੰਗ ਸੇ ਕੂਦਤ ਹੈਂ, ਇਹ ਪਉਨ ਕੇ ਗਉਨ ਨਿਵਾਰਦਾ ਏ।

ਭਲੇ ਭਲੇ ਕਰ ਮੰਨੀਆਨਿ ਤਰ ਲਏ ਨੇ, ਇਹ ਤਾਂ ਬੁਰਿਆਂ ਦੇ ਕਾਜ ਸਵਾਰਦਾ ਏ।
ਸੁਤ ਅਪਰਾਧ ਕਰਤ ਹੈ ਜੇਤੇ ਵਾਂਗ ਜਨਨੀ ਦੇ ਚਿਤ ਨ ਧਾਰਦਾ ਏ।
ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਸਦਾ ਬਿਰਦ ਆਪਣ ਸੰਭਾਰਦਾ ਏ।
ਕਿਆ ਗੁਣ ਤੇਰੇ ਮੈਂ ਸਾਰ ਸਮਾਲ ਸਕਾਂ ਫਾਨੀ ਜੀਵ ਵਿਸ਼ਾਲ ਸੰਸਾਰ ਦਾ ਏ।

